# ਮਨੁਖ ਦਾ ਜੀਵਨ

ਸੰਪਾਦਕ

ਹਰਜੀਤ ਸਿੰਘ

੧ੴ ਸਤਿਗੁਰ ਪ੍ਰਸਾਦਿ

# ਮਨੁਖ ਦਾ ਜੀਵਨ

## "ਪੰਥ ਰਤਨ"

ਗਿਆਨੀ ਸੰਤ ਸਿੰਘ ਜੀ ਮਸਕੀਨ

ਪ੍ਰਕਾਸ਼ਕ

ਗੁਰ ਜੋਤੀ ਐਂਟਰਪ੍ਰਾਇਜ਼ਜ਼

**Manukh Da Jiwan**

*by*

"Panth Ratan" Giani Sant Singh ji 'Maskin'



ਪਹਿਲੀ ਵਾਰ : 2007
ਦੂਜੀ ਵਾਰ : 2009

ਭੇਟਾ : 80/- ਰੁਪਏ

**ਪ੍ਰਕਾਸ਼ਕ**

**ਗੁਰ ਜੋਤੀ ਐਂਟਰਪ੍ਰਾਇਜ਼ਜ਼**
ਰੋਡ ਨੰਬਰ 2 ਅਲਵਰ
ਮੋਬਾਈਲ ਫੋਨ: 9829215353
e-mail : gurjyoti@Sancharnet.in
bsingh8963@rediffmail.com.

**ਕੰਪੋਜ਼ਿੰਗ**

ਹਰਸਿਮਰਨ ਗ੍ਰੈਫ਼ਿਕਸ, ਦਿੱਲੀ-110051 ਫੋਨ : 22502477

**ਛਾਪਕ**

ਸ਼ਿਲਾਲੇਖ ਐਸੋਸੀਏਟ, ਦਿੱਲੀ-110032

# ਤਤਕਰਾ


1. ਭੂਮਿਕਾ 4
2. ਦੋ ਸ਼ਬਦ [ਸੰਪਾਦਕ] 7
3. ਮਨੁਖ ਦਾ ਜੀਵਨ 8
4. ਧਨ ਦੇ ਪ੍ਰਭਾਵ ਵਿਚ ਜਿਊਣਾ 28
5. ਲੋੜਾਂ ਦੀ ਅਤੇ ਲੋਭ ਦੀ ਪੂਰਤੀ 43
6. ਕਰਮ ਪ੍ਰਧਾਨਤਾ 66
7. ਸਮਾਜਿਕ ਰਿਸ਼ਤੇ 86
8. ਬਿਰਧ ਅਵਸਥਾ ਦੀ ਪੀੜਾ 105

ੴ ਸਤਿਗੁਰ ਪ੍ਰਸਾਦਿ

# ਭੂਮਿਕਾ

ਗੁਰਮੁਖ ਪਿਆਰੇ ਸਤਿਕਾਰ ਯੋਗ ਸਚਖੰਡ ਵਾਸੀ ਗਿਆਨੀ ਸੰਤ ਸਿੰਘ ਜੀ ਮਸਕੀਨ ਗੁਰੂ ਪੰਥ ਦੀ ਮਹਾਨ ਸ਼ਖਸੀਅਤ ਸਨ, ਜਿਨਾਂ ਦੇ ਅਕਾਲ ਚਲਾਣੇ ਨਾਲ ਸਿੱਖ ਪੰਥ ਨੂੰ ਅਸਹਿ ਸਦਮਾ ਹੋਇਆ। ਉਨ੍ਹਾਂ ਦੇ ਗੁਰਪੁਰੀ ਪਿਆਣੇ ਨਾਲ ਹਰ ਸਿੱਖ ਦੇ ਨੇਤ੍ਰ ਸੱਜਲ ਹੋਏ। ਉਨ੍ਹਾਂ ਦੀ ਅੰਤਮ ਅਰਦਾਸ ਸਮੇਂ ਸੰਗਤਾਂ ਦਾ ਭਾਰੀ ਇਕੱਠ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ, ਉਨ੍ਹਾਂ ਨੂੰ ਪੰਥ ਰਤਨ ਅਤੇ ਗੁਰਮਤਿ ਮਾਰਤੰਡ ਦਾ ਸਨਮਾਨ ਦੇ ਕੇ ਨਿਵਾਜਿਆ। ਪ੍ਰਚਾਰਕਾਂ, ਕਥਾ-ਵਾਚਕਾਂ, ਵਿਚਾਰਵਾਨਾਂ, ਵਿਦਵਾਨਾਂ ਦੀ ਦੁਨੀਆਂ ਵਿਚ ਉਹ ਪਹਿਲੇ ਅਜਿਹੇ ਵਿਦਵਾਨ ਹਨ, ਜਿੰਨ੍ਹਾਂ ਨੂੰ ਇਹ ਮਹਾਨ ਸਨਮਾਨ ਪ੍ਰਾਪਤ ਹੋਇਆ। ਉਨ੍ਹਾਂ ਦੀਆਂ ਰਿਕਾਰਡ ਕੀਤੀਆਂ ਹੋਈਆਂ ਗੁਰਬਾਣੀ ਦੀਆਂ ਟੇਪਾਂ ਤੋਂ ਦੂਰਦਰਸ਼ਨ ਅਤੇ ਈ.ਟੀ.ਸੀ. ਪੰਜਾਬੀ ਤੋਂ ਗੁਰ ਸ਼ਬਦ ਦੀ ਕਥਾ ਵਿਆਖਿਆ ਨੂੰ ਅੱਜ ਵੀ ਦੇਸ਼ ਪ੍ਰਦੇਸ਼ ਦੀਆਂ ਸੰਗਤਾਂ ਸ਼ਰਧਾ ਪਿਆਰ ਨਾਲ ਉਚੇਚਾ ਸਰਵਣ ਕਰਦੀਆਂ ਹਨ। ਉਨਾਂ ਆਪ ਵੀ ਜ਼ਿੰਦਗੀ ਦੇ ਪੰਤਾਲੀ ਸਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਉਪਦੇਸ਼ਾਂ ਨੂੰ ਦੇਸ਼-ਪ੍ਰਦੇਸ਼ ਵਿਚ ਵਿਚਰ ਵਿਚਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰ ਧਾਰਾ ਨਾਲ ਜੋੜਿਆ। ਉਨ੍ਹਾਂ ਦੇ ਬੋਲਣ ਵਿਚ ਮਿਠਾਸ, ਨਿਮਰਤਾ, ਉਦਾਰਤਾ, ਸਿੱਖੀ ਦੀ ਪ੍ਰਪੱਕਤਾ, ਧਰਮ ਦੀ ਦ੍ਰਿੜ੍ਹਤਾ ਡੁਲ੍ਹ ਡੁਲ੍ਹ ਪੈਂਦੀ ਸੀ। ਉਨ੍ਹਾਂ ਦਾ ਹਿਰਦਾ ਗੁਰੂ ਪਿਆਰ ਨਾਲ ਭਰਿਆ ਰਹਿੰਦਾ ਸੀ। ਕਥਾ ਸੁਣਦਿਆਂ ਸੰਗਤਾਂ ਵਿਚ ਹਰ ਸਮੇਂ ਉਤਸ਼ਾਹ ਬਣਿਆ ਰਹਿੰਦਾ ਸੀ। ਹਰ ਸਿੱਖ ਦੀ ਚਾਹ ਹੁੰਦੀ ਸੀ ਉਨ੍ਹਾਂ ਤੋਂ ਹੋਰ ਗੁਰਬਾਣੀ ਵਿਚਾਰ ਸੁਣਦੇ ਰਹੀਏ। ਕਈ ਸਾਲ ਲਗਾਤਾਰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਮੰਜੀ ਸਾਹਿਬ ਦੀਵਾਨ ਹਾਲ ਵਿਚ ਆਪ ਜੀ ਕਥਾ ਕਰਦੇ ਰਹੇ। ਉਨ੍ਹਾਂ ਦਾ ਉਥੇ ਆਉਣਾ ਸੁਣਕੇ ਦੂਰੋਂ ਨੇੜਿਓ ਸੰਗਤਾਂ ਗੁਰੂ ਪਿਆਰ ਵਿਚ ਉਮੜ ਪੈਂਦੀਆਂ ਸਨ। ਬਾਣੀ ਵਿਚਾਰ ਸੁਣਦਿਆਂ ਸੰਗਤਾਂ ਰਸ

ਵਿਚ ਝੂਮਦੀਆਂ ਰਹਿੰਦੀਆਂ ਸਨ। ਉਹਨਾਂ ਦੇ ਅੰਮ੍ਰਿਤ ਭਰੇ ਬੋਲਾਂ ਨਾਲ ਸਰੋਤੇ ਮੁਗਧ ਹੋ ਜਾਂਦੇ ਸਨ।

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ।।** (ਅੰਕ 320)

ਸ੍ਰੀ ਦਰਬਾਰ ਸਾਹਿਬ ਦੇ ਸਿੰਘ ਸਾਹਿਬਾਨ, ਜਥੇਦਾਰ ਸਾਹਿਬਾਨ, ਪ੍ਰਬੰਧਕ ਸਾਹਿਬਾਨ, ਮਹਾਂਪੁਰਖ, ਸੰਤ, ਮਹੰਤ, ਅਨੇਕਾਂ ਗੁਰੂ ਘਰ ਦੇ ਸੇਵਕ ਸਵੇਰੇ ਹੀ ਆ ਕੇ ਦੀਵਾਨ ਵਿਚ ਸੱਜ ਜਾਂਦੇ ਸਨ। ਉਹ ਰੂਹਾਨੀ ਰਸ ਦਾ ਨਜ਼ਾਰਾ ਦੇਖਣ ਵਾਲਾ ਹੁੰਦਾ ਸੀ। ਕਿਤਨੇ ਕਥਾ ਵਾਚਕ, ਰਾਗੀ ਸਿੰਘ, ਵਿਦਵਾਨ ਉਨ੍ਹਾਂ ਦੀ ਰਸਨਾਂ ਤੋਂ ਕਥਾ ਸੁਣਨ ਆਉਂਦੇ ਸਨ। ਉਨ੍ਹਾਂ ਦੇ ਅਲਵਰ ਸਮਾਗਮਾਂ ਸਮੇਂ ਚੋਟੀ ਦੇ ਕੀਰਤਨੀਏ, ਕਥਾ ਵਾਚਕ, ਗੁਣਵਾਨ ਪੁਰਖ, ਸਾਧੂ, ਸੰਤ, ਮਹਾਂਪੁਰਖ, ਸਿੰਘ ਸਾਹਿਬਾਨ ਸ਼ਸ਼ੋਬਤ ਹੁੰਦੇ ਸਨ, ਆਪ ਐਸੀ ਰੱਬੀ ਰੂਹ ਸਨ, ਦਿਲ ਖਿਚਵੀਂ ਸ਼ਖਸੀਅਤ ਦੇ ਮਾਲਕ ਸਨ। ਧਾਰਮਿਕ ਪੁਰਖਾਂ ਨਾਲ ਉਨ੍ਹਾਂ ਦਾ ਪਿਆਰ ਦੇਖਣ ਯੋਗ ਹੁੰਦਾ ਸੀ। ਆਪ ਸਭ ਦਾ ਦਿਲੋਂ ਸਨਮਾਨ ਕਰਦੇ ਸਨ। ਉਨ੍ਹਾਂ ਸੰਗਤਾਂ ਦੀ ਮੰਗ ਨੂੰ ਮੁਖ ਰੱਖ ਕੇ ਕਈ ਧਾਰਮਿਕ ਪੁਸਤਕਾਂ ਲਿਖੀਆਂ। ਉਨ੍ਹਾਂ ਦੀਆਂ ਲਿਖਤਾਂ ਵਿਚ ਗੁਰਬਾਣੀ ਪ੍ਰੇਮ, ਰੱਬੀ ਰਸ, ਸਿੱਖੀ ਦਾ ਪ੍ਰੇਮ, ਰੂਹਾਨੀ ਰੰਗ ਦੀ ਤੜਪ, ਮਨੁੱਖੀ ਜੀਵਨ ਦਾ ਮਨੋਰਥ, ਪ੍ਰਭੂ ਮਿਲਾਪ ਦੀ ਭਾਵਨਾ, ਧਰਮ ਦੀ ਚਾਹ, ਨਾਲ ਭਰਿਆ ਹੋਇਆ ਹੈ। ਦਰਜਨਾਂ ਕਿਤਾਬਾਂ ਉਨ੍ਹਾਂ ਲਿਖੀਆਂ ਅਤੇ ਨਿਡਰ ਹੋ ਕੇ ਗੁਰ-ਸਿਧਾਂਤ ਨੂੰ ਨਿਰੂਪਣ ਕੀਤਾ। ਆਪ ਜੀ ਨਾਲ ਰਹਿਣ ਵਾਲੇ ਵਿਦਿਆਰਥੀ, ਜਿਨ੍ਹਾਂ ਆਪ ਪਾਸੋਂ ਵਿਦਿਆ ਪ੍ਰਾਪਤ ਕੀਤੀ, ਆਪ ਦੀ ਸੰਗਤਿ ਵਿਚ ਰਹਿ ਕੇ ਵਰੋਸਾਏ ਗਏ। ਦੇਸ਼ ਪ੍ਰਦੇਸ਼ ਵਿਚ ਅਜ ਵੀ ਗੁਰਬਾਣੀ ਪ੍ਰਚਾਰ ਦੁਆਰਾ ਸਿੱਖ ਧਰਮ ਦੀ ਮਹਾਨ ਸੇਵਾ ਕਰ ਰਹੇ ਹਨ।

ਸ੍ਰੀਮਾਨ ਗਿਆਨੀ ਸੰਤ ਸਿੰਘ ਜੀ ਉਚੀ ਕੋਟੀ ਦੇ ਵਿਦਵਾਨ ਕਥਾਕਾਰ, ਸਫਲ ਵਿਆਖਿਆਕਾਰ, ਮਹਾਨ ਲਿਖਾਰੀ, ਕਵੀ, ਸੰਗੀਤਕਾਰ, ਕੀਰਤਨੀਏ, ਉੱਚੇ ਸੁੱਚੇ ਆਚਰਣ ਦੇ ਮਾਲਕ, ਗੁਰਸਿੱਖੀ ਦੀ ਰਹਿਣੀ ਰਹਿਤ ਵਿਚ ਪਰਪੱਕ, ਗੁਰਮੁਖ ਜੀਵਨ ਦੇ ਮਾਲਕ ਸਨ। ਅਜਿਹੇ ਗੁਰਮੁਖਾਂ ਲਈ ਭਾਈ ਗੁਰਦਾਸ ਜੀ ਨੇ ਲਿਖਿਆ ਹੈ :-

**ਗੁਰਮੁਖਿ ਪਰਉਪਕਾਰੀ ਵਿਰਲਾ ਆਇਆ**
**ਮਜਲਸ ਕਰ ਹੈਰਾਨ ਉਠ ਸਿਧਾਇਆ।।**

ਉਹ ਪੰਥ ਦੇ ਸੁੱਚੇ ਹੀਰੇ ਸਨ ਇਸ ਵਿਚ ਕੋਈ ਅਤਕਥਨੀ ਨਹੀਂ। ਇਹ

ਹਥਲੀ ਕਿਤਾਬ 'ਮਨੁਖ ਦਾ ਜੀਵਨ' ਲਿਖਣ ਦਾ ਉਪਰਾਲਾ ਸ੍ਰ. ਹਰਜੀਤ ਸਿੰਘ ਜੀ ਨੇ ਗੁਰੂ ਆਸਰੇ ਕੀਤਾ ਹੈ। ਮੈਂ ਇਸ ਦਾ ਸਵਾਗਤ ਕਰਦਾ ਹਾਂ ਅਤੇ ਆਸ ਕਰਦਾ ਹਾਂ ਦੇਸ਼ ਪ੍ਰਦੇਸ਼ ਵਿਚ ਸੰਗਤ ਇਸ ਪੁਸਤਕ ਤੋਂ ਪੂਰਾ ਪੂਰਾ ਲਾਭ ਉਠਾਉਣ ਦਾ ਯਤਨ ਕਰੇਗੀ।

ਦਾਸਰਾ

24-01-2007

**ਸਿੰਘ ਸਾਹਿਬ ਗਿ: ਸਾਹਿਬ ਸਿੰਘ**
ਸਾਬਕਾ ਹੈਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ
ਮੋਬਾਈਲ 9419114230,
ਨਿਵਾਸ : 0191-2435042

# ਦੋ ਸ਼ਬਦ

ਮਨੁਖ ਦਾ ਜੀਵਨ ਬਹੁਤ ਬਹੁਮੁੱਲਾ ਹੈ। ਇਸ ਦਾ ਅੱਧਾ ਜੀਵਨ ਅੰਦਰ ਹੈ ਤੇ ਅੱਧਾ ਬਾਹਰ। ਸੰਸਾਰ ਵਿਚ ਵਿਚਰਦਿਆਂ ਇਸ ਦੇ ਮਨ ਤੇ ਧਨ ਦਾ ਪ੍ਰਭਾਵ, ਆਸ ਪਾਸ ਨੂੰ ਦੇਖ ਕੇ ਦੁਨਿਆਵੀ ਲੋੜਾਂ ਦੀ ਪੂਰਤੀ ਦਾ ਪ੍ਰਭਾਵ ਬਹੁਤ ਪੈਂਦਾ ਹੈ। ਇਨਸਾਨ ਕੋਸ਼ਿਸ਼ ਕਰਦਾ ਹੈ ਕਰਮ ਕਰਕੇ ਉਸ ਤੋਂ ਬਚ ਸਕੇ ਇਸ ਕਰਕੇ ਸਮਾਜਿਕ ਰਿਸ਼ਤੇ ਜੋੜਦਾ ਹੈ ਪਰ ਸਹੀ ਰਿਸ਼ਤੇ ਨ ਜੁੜਣ ਕਰਕੇ ਬਿ੧ਓਧਿ ਅਵਸਥਾ ਦੀ ਪੀੜਾ ਇਸ ਨੂੰ ਤੰਗ ਕਰਦੀ ਹੈ। ਕੁਝ ਐਸੀਆਂ ਹੀ ਕਠਨਾਈਆਂ ਦਾ ਜ਼ਿਕਰ ਇਸ ਪੁਸਤਕ ਵਿਚ ਹੈ।

ਸਤਿਕਾਰ ਯੋਗ ਮਸਕੀਨ ਜੀ ਆਪਣੀ ਸੰਸਾਰਿਕ ਯਾਤਰਾ ਦੇ ਦੌਰਾਨ ਤਕਰੀਬਨ 1971 ਤੋ ਰਹਿੰਦੇ ਜੀਵਨ ਤਕ ਸ੍ਰੀ ਦਰਬਾਰ ਸਾਹਿਬ ਦੀ ਸਾਲ ਦੇ ਸਾਲ ਹਾਜ਼ਰੀ ਭਰਦੇ ਰਹੇ ਅਤੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜੀ ਦੇ ਪ੍ਰਕਾਸ਼ ਉਤਸਵ ਤੋ ਦਿਵਾਲੀ ਤਕ ਮੰਜੀ ਸਾਹਿਬ, ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਤੋ ਆਏ ਹੁਕਮਨਾਮੇ ਦੀ ਕਥਾ ਕਰਦੇ ਰਹੇ। ਸੰਮਤ 2003 ਵਿਚ 8 ਅਕਤੂਬਰ ਤੋ 13 ਅਕਤੂਬਰ ਤਕ ਜਿਨਾਂ ਵਿਸ਼ਿਆਂ ਤੇ ਉਹਨਾਂ ਨੇ ਕਥਾ ਕੀਤੀ ਉਹ ਮਨੁਖ ਦੇ ਜੀਵਨ ਨਾਲ ਸਬੰਧਿਤ ਹਨ।

ਦਾਸ ਰਿਣੀ ਹੈ ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ, ਸਾਬਕਾ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਜੀ ਦਾ, ਜਿਨ੍ਹਾਂ ਨੇ ਇਸ ਪੁਸਤਕ ਦੀ ਭੂਮਿਕਾ ਲਿਖੀ ਅਤੇ ਨਾਲ ਹੀ ਧੰਨਵਾਦੀ ਹਾਂ ਸ੍ਰ. ਜਸਵੰਤ ਸਿੰਘ ਜੀ (ਦਿੱਲੀ ਨਿਵਾਸੀ) ਦਾ ਜਿਨਾਂ ਨੇ ਕਿਤਾਬ ਦੀ ਸੁਧਾਈ ਕਰਨ ਵਿਚ ਪੂਰਨ ਸਹਿਯੋਗ ਦਿੱਤਾ।

ਆਸ ਹੈ ਕਿ ਇਹ ਪੁਸਤਕ ਪਾਠਕ ਜਨਾਂ ਨੂੰ ਮਸਕੀਨ ਜੀ ਦੁਆਰਾ ਦਸੇ ਨੁਕਤਿਆਂ ਨੂੰ ਆਪਣੇ ਜੀਵਨ ਵਿਚ ਅਪਨਾ ਕੇ ਜਿਉਣ ਦਾ ਢੰਗ ਹੋਰ ਸੁਚੱਜਾ ਬਣਾਉਣ ਵਿਚ ਸਹਾਇਕ ਹੋਵੇਗੀ।

ਦਾਸ
ਹਰਜੀਤ ਸਿੰਘ
ਸੰਪਾਦਕ

26-01-2007
10 ਰਾਧੇ ਸ਼ਾਮ ਪਾਰਕ ਪਰਵਾਨਾ ਰੋਡ,
ਦਿੱਲੀ-110051
ਟੈਲੀਫੋਨ ਨੰ.011-22514492 ਮੋਬਾਈਲ 9810878595

੧ੴ ਸਤਿਗੁਰ ਪ੍ਰਸਾਦਿ॥

# ਮਨੁਖ ਦਾ ਜੀਵਨ

## (ਅੱਧਾ ਅੰਦਰ ਅੱਧਾ ਬਾਹਰ)

ਸੋਰਿਠ

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥ ਮਨ ਮੇਰੇ ਭੂਲੇ ਕਪਟੁ ਨ ਕੀਜੈ॥ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ਰਹਾਉ॥ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥੧॥ਕਹਤੁ ਕਬੀਰੁ ਕੋਈ ਨਹੀ ਤੇਰਾ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥੩॥੯॥**

(ਸ੍ਰੀ. ਗੁ. ਗ੍ਰੰ. ਸਾ ਅੰਗ. 656)

ਭਗਤ ਸਿਰਮੋਰ ਸ੍ਰੀ ਕਬੀਰ ਜੀ ਦਾ ਇਹ ਪਾਵਨ ਪਵਿਤ੍ਰ ਵਾਕ ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੁਕਮਨਾਮੇ ਦੇ ਰੂਪ ਵਿਚ ਆਇਆ ਹੈ। ਕਬੀਰ ਦੇ ਨਾਲ ਭਗਤਾਂ ਦੀ ਇਕ ਨਵੀਨ ਸ਼ੰਖ਼ਲਾ ਆਰੰਭ ਹੋਈ। ਕਬੀਰ ਸਿਰਮੋਰ ਹੈ, ਕਬੀਰ ਕਰਕੇ ਉਨ੍ਹਾਂ ਲੋਕਾਂ ਨੂੰ ਬੜੀ ਪ੍ਰੇਰਨਾ ਮਿਲੀ, ਜਿਨ੍ਹਾਂ ਲਈ ਮੰਦਰਾਂ ਦੇ ਦਰਵਾਜ਼ੇ ਬੰਦ ਸਨ। ਚਾਹੇ ਉਹ ਰਵਿਦਾਸ ਸੀ, ਸਧਨਾ, ਸੈਣ ਸੀ ਔਰ ਇਸ ਤੋਂ ਇਲਾਵਾ ਨਾਮ ਦੇਵ ਸੀ। ਇਸ ਤਰ੍ਹਾਂ ਦੇ ਭਗਤਾਂ ਨੂੰ ਕਬੀਰ ਤੋਂ ਬੜੀ ਪ੍ਰੇਰਨਾ ਮਿਲੀ। ਇੰਝ ਕਹਿ ਲਉ ਕਬੀਰ ਭਗਤੀ ਲਹਿਰ ਦੇ ਜਨਮ-ਦਾਤਾ ਨੇ। ਇਨ੍ਹਾਂ ਸਾਰਿਆਂ ਲਈ ਧਾਰਮਿਕ ਮੰਦਰਾਂ ਦੇ ਦਰਵਾਜ਼ੇ ਤੇ ਬੰਦ ਸਨ। ਪਰ ਕਬੀਰ ਨੇ ਐਲਾਨ ਕੀਤਾ ਕੋਈ ਗੱਲ ਨਹੀਂ, ਅਸੀਂ ਆਪਣੇ ਜੀਵਨ ਦੇ ਦੁਆਰ ਖ੍ਹੋਲ ਕੇ ਪ੍ਰਭੂ ਨੂੰ ਵੇਖਾਂਗੇ। ਇਨ੍ਹਾਂ ਲਈ ਵਿਦਿਆਲਿਆਂ ਦੇ ਦਰਵਾਜ਼ੇ ਤੇ ਬੰਦ ਸਨ। ਪਰ ਇਨ੍ਹਾਂ ਨੇ ਐਲਾਨੀਆ ਕਿਹਾ ਕੋਈ ਗੱਲ ਨਹੀਂ ਅਸੀਂ ਜ਼ਿੰਦਗੀ ਦੀ ਕਿਤਾਬ ਪੜ੍ਹਾਂਗੇ। ਅਸੀਂ ਜੀਵਨ ਦਾ ਗ੍ਰੰਥ ਪੜ੍ਹਾਂਗੇ ਔਰ ਗਜ਼ਬ ਦੀ ਗੱਲ ਇਹ, ਜੀਵਨ ਦੀ ਕਿਤਾਬ ਨੂੰ ਪੜ੍ਹ ਕੇ ਜੀਵਨ ਦੇ ਗ੍ਰੰਥ ਨੂੰ ਪੜ੍ਹ ਕੇ ਬੜੇ ਵਡਮੁੱਲੇ ਰਤਨ ਕਬੀਰ ਨੇ ਜਗਤ ਦੇ ਸਾਹਮਣੇ ਰੱਖੇ। ਕਿਸੇ ਵਿਦਿਆਲੇ ਤੋਂ ਨਹੀਂ ਪੜ੍ਹੇ, ਨਾ ਪੜ੍ਹਾਏ ਜਾ ਸਕਦੇ ਸਨ। ਜੀਵਨ ਦੇ ਮੰਦਰ

ਵਿਚੋਂ ਹੀ ਪ੍ਰਭੂ ਦੀ ਝਲਕ ਦੇਖੀ ਔਰ ਉਸੇ ਦਾ ਐਲਾਨੀਆ ਜ਼ਿਕਰ ਵੀ ਕਰ ਦਿੱਤਾ :--

**ਦੁਇ ਦੁਇ ਲੋਚਨ ਪੇਖਾ॥**
**ਹਉ ਹਰਿ ਬਿਨੁ ਅਉਰੁ ਨ ਦੇਖਾ॥**

(ਸ੍ਰੀ ਗੁ. ਗ੍ਰੰ. ਸਾ.ਅੰਗ 655)

ਤੇ ਇਸ ਤਰ੍ਹਾਂ ਕਬੀਰ ਦੇ ਨਾਲ ਭਗਤੀ ਦੀ ਲਹਿਰ ਦਾ ਜਨਮ ਹੋਇਆ। ਉਸ ਸਮੇਂ ਵਿਚ ਬਹੁਤ ਸਾਰੇ ਭਗਤ ਇਸ ਦੇਸ ਵਿਚ ਪੈਦਾ ਹੋਏ। ਖ਼ਾਸ ਕਰਕੇ ਉਨ੍ਹਾਂ ਨੂੰ ਬੜੀ ਪ੍ਰੇਰਨਾ ਮਿਲੀ, ਜਿਨ੍ਹਾਂ ਲਈ ਮੰਦਰਾਂ ਦੇ ਦਰਵਾਜ਼ੇ ਬੰਦ ਸਨ, ਵਿਦਿਆਲਿਆਂ ਦੇ ਦਰਵਾਜ਼ੇ ਬੰਦ ਸਨ। ਇਨ੍ਹਾਂ ਨੂੰ ਸ਼ੂਦਰ ਆਖਿਆ ਜਾਂਦਾ ਸੀ। ਕਬੀਰ ਤੋਂ ਤਕਬੀਅਤ ਮਿਲੀ। ਕਬੀਰ ਤੋਂ ਸ਼ਕਤੀ ਮਿਲੀ। ਕੋਈ ਗੱਲ ਨਹੀਂ, ਬੰਦ ਨੇ ਮੰਦਰਾਂ ਦੇ ਦਰਵਾਜ਼ੇ, ਬੰਦ ਸਈ। ਜੀਵਨ ਦੇ ਮੰਦਰ ਦੇ ਦਰਵਾਜ਼ੇ ਖ੍ਹੋਲੋ। ਹਿਰਦੇ ਦੇ ਕਪਾਟ ਖੋਲ੍ਹੋ। ਪ੍ਰਭੂ ਉਥੋਂ ਹੀ ਮਿਲੇਗਾ। ਕੋਈ ਗੱਲ ਨਹੀਂ ਇਹ ਸ਼ਾਸਤਰ ਨਹੀਂ ਪੜ੍ਹਨ ਦਿੰਦੇ, ਨਹੀਂ ਪੜ੍ਹਾਉਂਦੇ। ਕੋਈ ਗੱਲ ਨਹੀਂ, ਇਹ ਉਪਨਿਸ਼ਦ ਨਹੀਂ ਪੜ੍ਹਨ ਦਿੰਦੇ, ਨਹੀਂ ਪੜ੍ਹਾਉਂਦੇ। ਜੀਵਨ ਦੀ ਕਿਤਾਬ ਪੜ੍ਹਾਂਗੇ। ਜ਼ਿੰਦਗੀ ਦੀ ਪੋਥੀ ਪੜ੍ਹਾਂਗੇ। ਇਹਨਾਂ ਸਾਰੇ ਭਗਤਾਂ ਨੂੰ ਨਾ ਪੜ੍ਹਾਇਆ ਗਿਆ ਹੈ, ਨਾਂ ਹੀ ਇਹ ਪੜ੍ਹੇ ਨੇ। ਜ਼ਿੰਦਗੀ ਦੀ ਕਿਤਾਬ ਨੂੰ ਪੜ੍ਹ ਕੇ ਬਹੁਤ ਵਡਮੁੱਲੇ ਰਤਨ, ਇਨ੍ਹਾਂ ਨੂੰ ਪ੍ਰਾਪਤ ਹੋਏ ਨੇ ਔਰ ਜਗਤ ਦੇ ਸਾਹਮਣੇ ਰਖੇ ਨੇ। ਉਹ ਜਿਹੜੇ ਸ਼ਾਸਤਰ ਵੇਦ ਸਨ, ਉਨ੍ਹਾਂ ਲਈ ਤੇ ਇਕ ਨਿਯਮ ਬਣਾ ਦਿੱਤਾ ਗਿਆ, ਬ੍ਰਾਹਮਣ ਪੜ੍ਹ ਸਕਦੇ ਸਨ ਤੇ ਬ੍ਰਾਹਮਣ ਹੀ ਪੜ੍ਹਾ ਸਕਦਾ ਹੈ, ਦੂਜਾ ਨਹੀਂ। ਪਰ ਇਨ੍ਹਾਂ ਨੇ ਜ਼ਿੰਦਗੀ ਦੀ ਕਿਤਾਬ ਵਿਚੋਂ ਜਿਹੜੇ ਵਡਮੁੱਲੇ ਰਤਨ ਲੱਭੇ ਸਭ ਨੂੰ ਸੁਣਾਏ, ਕੋਈ ਵੀ ਸੁਣੇ। ਕੋਈ ਵੀ ਪੜ੍ਹੇ ਇਸ ਤਰੀਕੇ ਨਾਲ ਕਬੀਰ ਅਛੂਤ ਨੇ। ਕਬੀਰ ਇਸ ਸ਼ੈਲੀ ਦੇ ਜਨਮ ਦਾਤਾ ਨੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਭਗਤਾਂ ਵਿਚੋਂ ਸਿਰਮੌਰ ਸ਼੍ਰੇਣੀ ਵਿਚ ਬੈਠੇ ਨੇ। ਇਨ੍ਹਾਂ ਦਾ ਇਹ ਪਾਵਨ ਪਵਿਤ੍ਰ ਵਾਕ ਭਾਵੇਂ ਬੜੇ ਸਾਦੇ ਤੇ ਸਰਲ ਅਲਫਾਜ਼ ਨੇ ਪਰ ਇਸ ਵਿਚ ਜੀਵਨ ਦਾ, ਸੰਸਾਰ ਦਾ, ਕਰਤਾਰ ਦਾ ਬਹੁਤ ਵਡਮੁੱਲਾ ਗਿਆਨ ਹੈ। ਮਨੁਖ ਦੀ ਹੋਂਦ ਪਰਿਪੂਰਨ ਪਰਮਾਤਮਾ ਨੇ ਐਸੀ ਬਣਾਈ ਹੈ। ਇਸਦਾ ਅੱਧਾ ਜੀਵਨ ਬਾਹਰ ਹੈ, ਅੱਧਾ ਅੰਦਰ ਹੈ। ਇਸਨੂੰ ਮੈਂ ਥੋੜਾ ਦੁਹਰਾ ਕੇ ਫਿਰ ਸ਼ਬਦ ਦੇ ਭਾਵ ਤੇ ਅੱਖਰਾਂ ਨੂੰ ਲਵਾਂਗਾ

ਬਾਹਰ ਪਵਨ ਹੈ। ਜੀਵਨ ਦੇ ਵਿਚ ਵੀ ਪਵਨ ਹੈ, ਸਰੀਰ ਦੇ ਵਿਚ। ਬਾਹਰ ਪਵਨ ਨਾ ਚਲੇ ਸਾਰਾ ਸੰਸਾਰ ਮੁਰਦਾ ਹੋ ਜਾਇਗਾ। ਪਰ ਮੇਰੇ ਅੰਦਰ ਪਵਨ ਨਾ ਚਲੇ ਮੈਂ ਵੀ ਮੁਰਦਾ ਹੋ ਜਾਵਾਂਗਾ, ਸੰਸਾਰ ਤੇ ਚਲਦਾ ਰਹੇਗਾ।

ਜੇ ਬਾਹਰ ਪਵਨ ਚਲਦੀ ਪਈ ਏ ਤਾਂ ਮੇਰੇ ਅੰਦਰ ਵੀ ਚਲਣੀ ਚਾਹੀਦੀ ਹੈ। ਬਾਹਰ ਚਲਦੀ ਹੋਈ ਪਵਨ ਬੰਦ ਹੋ ਜਾਏ, ਹੈ ਹੀ ਨਹੀਂ, ਸਾਰਾ ਸੰਸਾਰ ਮ੍ਰਿਤ ਹੋ ਜਾਏਗਾ, ਜੜ੍ਹ ਹੋ ਜਾਏਗਾ। ਅਗਰ ਮੇਰੇ ਅੰਦਰ ਸਵਾਸ ਨਹੀਂ ਚਲਦੇ, ਪਵਨ ਨਹੀਂ ਚਲਦੀ ਤੇ ਮੈਂ ਮੁਰਦਾ ਹੋ ਜਾਂਦਾ ਹਾਂ। ਮੁਰਦਮੀ ਹੈ ਅਗਰ ਪਵਨ ਨਾ ਚਲੇ। ਮੁਰਦਾ-ਪਨ ਹੈ ਅਗਰ ਪਵਨ ਨਾ ਚਲੇ।

ਪਾਣੀ ਬਾਹਰ ਸਾਗਰ ਦੇ ਵਿਚ ਹੈ, ਦਰਿਆਵਾਂ ਵਿਚ ਹੈ, ਜ਼ਮੀਨ ਦੇ ਥੱਲੇ ਹੈ। ਉਪੱਰ ਬੱਦਲ ਵੀ ਵਰਸਦੇ ਨੇ। ਠੀਕ ਹੈ ਸਭ ਕੁਛ ਹੈ ਪਰ ਮੇਰੇ ਇਸ ਜੀਵਨ ਸਾਗਰ ਵਿਚ ਵੀ ਪਾਣੀ ਹੋਣਾ ਚਾਹੀਦਾ ਹੈ। ਮੇਰੀ ਇਸ ਜ਼ਿੰਦਗੀ ਦੇ ਸਰੋਵਰ ਵਿਚ ਵੀ ਪਾਣੀ ਹੋਣਾ ਚਾਹੀਦਾ ਹੈ। ਸਾਗਰ ਸੁੱਕ ਜਾਏ ਦਰਿਆ ਸੁੱਕ ਜਾਣ। ਜ਼ਮੀਨ ਦੇ ਥੱਲੋਂ ਪਾਣੀ ਨਾ ਮਿਲੇ, ਉਪਰੋਂ ਬੱਦਲ ਨਾ ਵਰਸਣ, ਇਹ ਸਾਗਰ ਸਾਰਾ ਸੁੱਕ ਜਾਏ, ਜ਼ਮੀਨ ਦਾ ਸਾਰਾ-ਜੀਵਨ ਸੁੱਕ ਜਾਏਗਾ। ਸਿਰਫ ਸਾਗਰ ਹੀ ਨਹੀਂ ਸੁਕਿਆ, ਸਾਰੇ ਹੀ ਸੁੱਕ ਗਏ, ਪਸ਼ੂ, ਪੰਛੀ, ਬਨਸਪਤੀ ਮਨੁਖ। ਨਿਰਾ ਸਾਗਰ ਦੇ ਵਿਚ ਹੀ ਪਾਣੀ ਨਹੀਂ ਚਾਹੀਦਾ, ਮੇਰੇ ਜੀਵਨ ਦੇ ਵਿਚ ਵੀ ਚਾਹੀਦਾ ਹੈ। ਨਿਰਾ ਦਰਿਆਵਾਂ ਵਿਚ ਪਾਣੀ ਦਾ ਬਹਾਉ ਨਾ ਹੋਵੇ, ਮੇਰੇ ਸਰੀਰ ਦੇ ਵਿਚ ਵੀ ਹੋਵੇ। ਨਿਰੇ ਬੱਦਲ ਹੀ ਨਾ ਬਰਸਦੇ ਰਹਿਣ, ਮੇਰੇ ਜੀਵਨ ਦੇ ਵਿਚ ਵੀ ਇਸ ਦੀ ਵਰਖਾ ਹੋਵੇ।

ਇਸੇ ਤਰੀਕੇ ਨਾਲ ਅਸੀਂ ਦੇਖਦੇ ਹਾਂ ਬਾਹਰ ਸੂਰਜ ਬੁੱਝ ਜਾਏ, ਸਾਰਾ ਜੀਵਨ ਬੁੱਝ ਜਾਏਗਾ। ਪੰਛੀ ਬੁੱਝ ਜਾਣਗੇ, ਪਸ਼ੂ ਬੁੱਝ ਜਾਣਗੇ, ਬਨਸਪਤੀ ਬੁੱਝ ਜਾਏਗੀ, ਮਨੁੱਖ ਵੀ ਬੁੱਝ ਜਾਏਗਾ। ਇਹ ਦੋ ਦੀਵੇ, ਅੱਖਾਂ ਬੁੱਝ ਜਾਣਗੀਆਂ। ਅਗਰ ਬਾਹਰੋਂ ਸੂਰਜ ਬੁੱਝ ਗਿਆ, ਸਾਰਾ ਜੀਵਨ ਬੁੱਝ ਜਾਏਗਾ। ਬਾਹਰ ਸੂਰਜ ਬੁੱਝ ਜਾਏ ਅੰਧੇਰਾ ਹੋ ਜਾਏਗਾ। ਸਾਰਾ ਜੀਵਨ ਅੰਧਕਾਰ ਹੋ ਜਾਏਗਾ, ਕੁਛ ਵੀ ਨਹੀਂ ਰਹੇਗਾ। ਠੀਕ ਹੈ ਇਤਨਾ ਵਿਸ਼ਾਲ ਸੂਰਜ ਬਾਹਰ ਚਾਹੀਦਾ ਹੈ। ਪਰ ਉਸ ਦੀ ਅੰਸ਼ ਮੇਰੇ ਸਰੀਰ ਦੇ ਵਿਚ ਵੀ ਚਾਹੀਦੀ ਹੈ। ਬਾਹਰ ਸੂਰਜ ਠੰਡਾ ਪੈ ਜਾਏ ਤੇ ਸਾਰਾ ਬ੍ਰਹਿਮੰਡ ਠੰਡਾ ਪੈ ਜਾਏਗਾ। ਅੰਦਰ ਜਠਰ ਅਗਨੀ ਠੰਡੀ ਪੈ ਗਈ ਤੇ ਮੈਂ ਠੰਡਾ ਹੋ ਜਾਵਾਂਗਾ, ਖ਼ਤਮ। ਪਤਾ ਹੈ ਮੁਰਦੇ ਦੀ ਪਹਿਚਾਨ ਕੀ ਹੁੰਦੀ ਹੈ, ਕਹਿੰਦੇ ਨੇ ਹੱਥ ਪੈਰ ਠੰਡੇ ਹੋ ਗਏ। ਇਹ ਤੇ ਠੰਡਾ ਹੋ ਗਿਆ ਹੈ। ਸੂਰਜ ਠੰਡਾ ਹੋ ਗਿਆ ਤੇ ਬ੍ਰਹਿਮੰਡ ਮੁਰਦਾ ਹੋ ਜਾਏਗਾ। ਅਗਰ ਮੇਰੇ ਅੰਦਰ ਜਠਰ ਅਗਨੀ ਠੰਡੀ ਹੋ ਗਈ ਤੇ ਫਿਰ ਮੈਂ ਠੰਡਾ ਹੋ ਜਾਵਾਂਗਾ। ਬਾਹਰ ਅਗਨ ਹੈ ਅੰਦਰ ਅਗਨ ਹੈ, ਬਾਹਰ ਪਵਨ ਹੈ, ਅੰਦਰ ਪਵਨ ਹੈ, ਬਾਹਰ ਪਾਣੀ ਹੈ ਅੰਦਰ ਪਾਣੀ ਹੈ। ਇਸ ਤੋਂ ਇਕ ਗੱਲ ਸਪਸ਼ਟ ਹੋ ਗਈ, ਜ਼ਿੰਦਗੀ ਬਾਹਰ ਹੈ, ਜ਼ਿੰਦਗੀ ਅੰਦਰ ਹੈ। ਜੀਵਨ ਬਾਹਰ ਹੈ, ਜੀਵਨ ਅੰਦਰ ਹੈ। ਅੰਦਰ ਦਾ

ਜੀਵਨ ਨਾ ਪ੍ਰਾਪਤ ਹੋਵੇ ਤੋ ਮਨੁਖ ਅੰਦਰੋਂ ਮੁਰਦਾ ਹੋ ਜਾਂਦਾ ਹੈ। ਇਸੇ ਨੂੰ ਮੁਰਦਾ-ਪਨ ਕਿਹਾ ਹੈ ਮੇਰੇ ਪਾਤਸ਼ਾਹ ਨੇ :--

**ਆਖਾ ਜੀਵਾ ਵਿਸਰੈ ਮਰਿ ਜਾਉ॥**

(ਰਹਿਰਾਸ ਸਾਹਿਬ)

**ਮਰਣੰ ਬਿਸਰਣੰ ਗੋਬਿੰਦਹ॥**
**ਜੀਵਣੰ ਹਰਿ ਨਾਮ ਧ੍ਯਾਵਣਹ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1361)

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥**

(ਸ੍ਰੀ ਗੁ. ਗ੍ਰੰ. ਸਾ.ਅੰਗ 142)

ਅੰਦਰ ਪ੍ਰਭੂ ਦਾ ਚਿੰਤਨ ਨਹੀਂ ਤੋ ਫਿਰ ਮੈਂ ਅੰਦਰੋਂ ਦੁਖੀ ਹੋ ਜਾਵਾਂਗਾ। ਬਾਹਰ ਦਾ ਸਾਰਾ ਜੀਵਨ ਪਦਾਰਥਾਂ ਦਾ ਹੈ ਤੇ ਪਦਾਰਥ ਸਾਰੇ ਦਾ ਸਾਰਾ ਧਨ ਆਸ਼ਰਿਤ ਹੈ। ਇਕ ਇਕ ਵਿਚਾਰ ਨੂੰ ਬੜੀ ਗਹਿਰਾਈ ਨਾਲ ਪੜ੍ਹਨਾ। ਅੰਦਰ ਦੇ ਸਾਰੇ ਦੈਵੀ ਗੁਣ ਰਸ ਤੇ ਅਨੰਦ ਪਰਮਾਤਮਾ ਆਸ਼ਰਿਤ ਨੇ। ਬਾਹਰ ਦੇ ਸਾਰੇ ਪਦਾਰਥ, ਮੈਨੂੰ ਚੰਗਾ ਮਕਾਨ ਚਾਹੀਦਾ ਹੈ, ਧਨ ਤੋਂ ਬਿਨਾਂ ਤੇ ਨਹੀਂ ਲੱਭੇਗਾ। ਮੈਨੂੰ ਚੰਗੇ ਕਪੜੇ ਪਹਿਨਣ ਨੂੰ ਚਾਹੀਦੇ ਨੇ, ਪੈਸਿਆਂ ਤੋਂ ਬਿਨਾਂ ਤੇ ਨਹੀਂ ਲੱਭਦੇ। ਮੈਨੂੰ ਦੂਰ-ਦਰਾਜ ਦੀ ਮੁਸਾਫ਼ਰਤ ਤਹਿ ਕਰਨ ਵਾਸਤੇ ਸਾਈਕਲ, ਮੋਟਰ ਸਾਈਕਲ, ਕਾਰ ਚਾਹੀਦੀ ਹੈ, ਪੈਸਿਆਂ ਤੋਂ ਬਿਨਾਂ ਤਾਂ ਨਹੀਂ ਲੱਭਣੀ। ਧਨ ਤੋਂ ਬਿਨਾਂ ਤੇ ਨਹੀਂ ਲੱਭਣੀ। ਫਿਰ ਮੈਨੂੰ ਇਸ ਤਨ ਦੀ ਭੁੱਖ ਮਿਟਾਉਣ ਵਾਸਤੇ ਭੋਜਨ ਚਾਹੀਦਾ ਹੈ, ਸਾਗ ਸਬਜ਼ੀ ਚਾਹੀਦੀ ਹੈ, ਘਿਉ ਚਾਹੀਦਾ ਹੈ, ਦਾਲ ਚਾਹੀਦੀ ਹੈ, ਧਨ ਤੋਂ ਬਿਨਾਂ ਤੇ ਨਹੀਂ ਲੱਭਣਾ। ਸੰਸਾਰ ਦੀ ਕੋਈ ਚੀਜ਼ ਧਨ ਤੋਂ ਬਿਨਾਂ ਨਹੀਂ ਲੱਭਦੀ। ਯਾ ਮੈਨੂੰ ਕਹਿਣ ਦੇਣਾ, ਬਾਹਰ ਦਾ ਭਗਵਾਨ ਧਨ ਹੈ, ਅੰਦਰ ਦਾ ਭਗਵਾਨ ਧਰਮ ਹੈ। ਬਾਹਰੋਂ ਸਾਰਾ ਜੀਵਨ ਮੁਰਦਾ ਹੋ ਜਾਏਗਾ ਅਗਰ ਧਨ ਨਹੀਂ ਹੈ। ਕੁਛ ਵੀ ਨਹੀਂ ਹੋਵੇਗਾ। ਹਿੰਦੂ ਵੀਰਾਂ ਨੇ ਤੇ ਇਕ ਮਿਥ ਬਣਾਈ ਹੋਈ ਹੈ ਲਕਸ਼ਮੀ ਨਾਰਾਇਣ। ਗਜ਼ਬ ਦੀ ਗੱਲ ਲਕਸ਼ਮੀ ਨੂੰ ਪਹਿਲੇ ਰਖਿਆ ਹੈ, ਨਾਰਾਇਣ ਨੂੰ ਬਾਅਦ ਵਿਚ। ਬਾਹਰ ਦਾ ਜੀਵਨ ਪਹਿਲੇ। ਇਸ ਨੂੰ ਪਹਿਲ ਦਿੱਤੀ ਹੋਈ ਹੈ, ਕਬੀਰ ਵੀ ਪਹਿਲ ਦਿੰਦੇ ਨੇ। ਕਿਉਂ ?

**ਭੂਖੇ ਭਗਤਿ ਨ ਕੀਜੈ॥ਯਹ ਮਾਲਾ ਅਪਨੀ ਲੀਜੈ॥**

(ਸ੍ਰੀ ਗੁ. ਗ੍ਰੰ. ਸਾ.ਅੰਗ 656)

ਹੇ ਪ੍ਰਭੂ ! ਭਗਤੀ ਤੇਰੀ ਤਾਂ ਹੋਵੇਗੀ, ਪਹਿਲੇ ਭੋਜਨ। ਪਹਿਲੇ ਪੇਟ ਦੇ ਵਿਚ ਭੋਜਨ। ਪਹਿਲੇ ਲਕਸ਼ਮੀ। ਇੰਝ ਕਹਿ ਲਉ, ਲਕਸ਼ਮੀ ਹੀ ਭੋਜਨ ਹੈ, ਲਕਸ਼ਮੀ

ਹੀ ਕਪੜੇ ਨੇ, ਲਕਸ਼ਮੀ ਹੀ ਮਕਾਨ ਹੈ, ਲਕਸ਼ਮੀ ਹੀ ਪਦਾਰਥ ਹੈ, ਲਕਸ਼ਮੀ ਹੀ ਸਾਰਾ ਸਾਜ਼ੋ-ਸਮਾਨ ਹੈ। ਲਕਸ਼ਮੀ, ਲਕਸ਼ਮੀ। ਲਕਸ਼ਮੀ ਨਾਰਾਇਣ। ਅੰਦਰ ਦਾ ਸਾਰਾ ਅਨੰਦ, ਨਾਰਾਇਣ ਤੋਂ ਬਿਨਾਂ ਨਹੀਂ ਹੋਵੇਗਾ। ਬਾਹਰ ਦੀ ਸਾਰੀ ਉਪਲਬਦੀ ਤੇ ਸੁਖ ਲਕਸ਼ਮੀ ਤੋਂ ਬਿਨਾਂ ਨਹੀਂ ਹੋਵੇਗੀ। ਨਾਰਾਇਣ ਦੇ ਨਾਲ ਹੀ ਲਕਸ਼ਮੀ ਨੂੰ ਖੜਾ ਕਰ ਦਿੱਤਾ ਹੈ। ਕਈਆਂ ਮੂਰਖਾਂ ਨੇ ਤੇ ਇੰਝ ਕੀਤਾ ਹੈ ਨਾਰਾਇਣ ਨੂੰ ਤੇ ਹਟਾ ਹੀ ਦਿਤਾ ਹੈ ਲਕਸ਼ਮੀ, ਲਕਸ਼ਮੀ ਰਖ ਲਈ ਹੈ। ਇਹੀ ਠੀਕ ਹੈ। ਕਈਆਂ ਦੁਕਾਨਾਂ ਤੇ ਮੈਂ ਦੇਖਿਆ ਹੈ। ਲਕਸ਼ਮੀ ਹੈ, ਨਾਰਾਇਣ ਹਟਾ ਦਿੱਤਾ ਹੈ। ਕਈਆਂ ਦੇ ਘਰਾਂ ਦੇ ਵਿਚ ਵੀ ਦੇਖਿਆ ਹੈ, ਧਨਾਢਾਂ ਦੇ ਘਰਾਂ ਵਿਚ, ਹੱਦ ਹੋ ਗਈ ਨਾਰਾਇਣ ਕੋਈ ਨਹੀਂ, ਲਕਸ਼ਮੀ ਹੀ ਲਕਸ਼ਮੀ। ਇਹ ਸਿਰਫ ਪਰਤੱਖਸ਼ ਰੂਪ ਵਿਚ ਦਿਖਾਵੇ ਦੇ ਰੂਪ ਵਿਚ ਨਹੀਂ ਹਟਾਇਆ ਇਹ ਅੰਦਰੋਂ ਵੀ ਲਕਸ਼ਮੀ ਦੇ ਪੂਜਾਰੀ ਨੇ, ਨਾਰਾਇਣ ਦੇ ਪੂਜਾਰੀ ਨਹੀਂ। ਨਾਰਾਇਣ ਦਾ ਪੂਜਾਰੀ ਤੇ ਕੋਈ ਕਰੋੜਾਂ ਵਿਚ ਇਕ ਅੱਧ ਹੋਵੇਗਾ। ਸਭ ਲਕਸ਼ਮੀ ਪੂਜਕ। ਸਭ ਲਕਸ਼ਮੀ ਦੇ ਪੂਜਾਰੀ। ਹੁਣ ਧਿਆਨ ਨਾਲ ਪੜ੍ਹਨਾ ਬਾਹਰਮੁਖੀ ਮਨੁਖ, ਜਿਸਨੇ ਅਜੇ ਅੰਦਰ ਝਾਤ ਨਹੀਂ ਮਾਰੀ, ਲਕਸ਼ਮੀ ਦਾ ਪੂਜਾਰੀ ਹੈ, ਨਾਰਾਇਣ ਦਾ ਪੂਜਾਰੀ ਨਹੀਂ। ਲਕਸ਼ਮੀ ਪੂਜਕ। ਨਿੰਦਾ ਨਹੀਂ ਹੈ ਲਕਸ਼ਮੀ ਦੀ, ਨਾਰਾਇਣ ਦੇ ਨਾਲ ਹੈ। ਪ੍ਰਭੂ ਨੇ ਐਸਾ ਸਿਲਸਿਲਾ ਬਣਾਇਆ ਹੈ। ਲੇਕਿਨ ਲਕਸ਼ਮੀ ਤਾਂ ਸਿਰਫ ਬਾਹਰ ਦੀਆਂ ਲੋੜਾਂ ਦੀ ਪੂਰਤੀ ਕਰਦੀ ਹੈ, ਅੰਦਰ ਦੀ ਨਹੀਂ।

ਪਤਾ ਏ, ਹੁਣ ਮੈਨੂੰ ਬਾਹਰ ਨੌਜਵਾਨ ਕੀ ਕਹਿੰਦੇ ਨੇ, ਦੇਸ਼ ਦੇ ਵਿਚ ਵਿਚਰਦਿਆਂ ਵੀ ਕਹਿੰਦੇ ਨੇ ਸਾਨੂੰ ਬਾਹਰ ਦਾ ਹੀ ਜੀਵਨ ਚਾਹੀਦਾ ਹੈ ਗਿਆਨੀ ਜੀ, ਤੁਸੀਂ ਅੰਦਰ ਦੀ ਗਲ ਛੱਡੋ। ਕੀ ਲੈਣਾ ਹੈ ਅੰਦਰ ਤੋਂ। ਚੰਗਾ ਮਕਾਨ ਹੋਣਾ ਚਾਹੀਦਾ ਹੈ, ਚੰਗੇ ਕਪੜੇ ਹੋਣੇ ਚਾਹੀਦੇ ਹਨ, ਚੰਗਾ ਖਾਨ-ਪਾਨ ਹੋਣਾ ਚਾਹੀਦਾ ਹੈ। ਚੰਗਾ ਰਹਿਣ-ਸਹਿਣ ਹੋਣਾ ਚਾਹੀਦਾ ਹੈ, ਸੋਸਾਇਟੀ ਵਿਚ ਨਾਮ ਬਣਦਾ ਹੈ, ਬਾਕੀ ਕੀ ਕਰਨਾ ਹੈ। ਜੈਸੇ ਜੈਸੇ ਬਾਹਰ ਮੁਖੀ ਜ਼ਿੰਦਗੀ ਵਿਚ ਰੌਣਕ ਹੁੰਦੀ ਜਾ ਰਹੀ ਹੈ, ਵੈਸੇ ਵੈਸੇ ਧਾਰਮਿਕ ਮੰਦਰ ਉਜੱੜਦੇ ਜਾ ਰਹੇ ਨੇ। ਜੈਸੇ ਜੈਸੇ ਬਾਹਰਮੁਖੀ ਜ਼ਿੰਦਗੀ ਵਿਚ ਰੌਣਕ ਹੁੰਦੀ ਜਾ ਰਹੀ ਹੈ ਵੈਸੇ ਵੈਸੇ ਮੰਦਰ ਬੇ-ਰੌਣਕ ਹੋ ਰਹੇ ਨੇ। ਬੇਸ਼ਤਰ ਗੁਰਦਵਾਰਿਆਂ ਵਿਚ ਐਤਵਾਰ ਵਾਲੇ ਦਿਨ ਚਾਰ ਬੰਦੇ ਆਉਂਦੇ ਨੇ ਉਹ ਵੀ ਦਸ ਗਿਆਰਾਂ ਵਜੇ ਆਸਾ ਦੀ ਵਾਰ ਲਗਦੀ ਹੈ, ਅੰਮ੍ਰਿਤ ਵੇਲੇ ਕੋਈ ਨਹੀਂ।

ਧਨ ਕਮਾਉਣ ਵਾਸਤੇ ਮਨੁਖ ਦੇ ਕੋਲ ਹਰ ਤਰ੍ਹਾਂ ਦਾ ਸਮਾਂ ਹੈ। ਜੇ ਰਾਤ ਦੀ ਡਿਊਟੀ ਹੈ ਤੇ ਰਾਤੀਂ ਵੀ ਦੇਣੀ ਹੈ ਤੇ ਜੇ ਅੰਮ੍ਰਿਤ ਵੇਲੇ ਧਨ ਦਾ ਲਾਭ

ਹੋ ਸਕਦਾ ਹੈ ਤੇ ਫਿਰ ਅੰਮ੍ਰਿਤ ਵੇਲੇ ਵੀ ਉਠਣਾ ਹੈ। ਉਠਦੇ ਨੇ, ਡਿਊਟੀ ਅੰਮ੍ਰਿਤ ਵੇਲੇ ਦੀ ਹੈ। ਸਾਰੇ ਡੇਰੀਆਂ ਵਾਲੇ, ਸਾਰੇ ਜੋ ਦੁੱਧ ਸਪਲਾਈ ਕਰਦੇ ਨੇ, ਇਹ ਤਿੰਨ ਵਜੇ ਉਠਦੇ ਨੇ ਤਾਕਿ ਪੰਜ ਵਜੇ, ਛੇ ਵਜੇ ਦੁੱਧ ਸਪਲਾਈ ਕਰ ਸਕਣ। ਬਾਹਰ ਦੇਸ਼ਾਂ ਵਿਚ ਤੇ ਸਾਰੀ ਰਾਤ ਦੁੱਧ ਦੀਆਂ ਬੋਤਲਾਂ ਭਰਦੇ ਨੇ ਫਿਰ ਅੰਮ੍ਰਿਤ ਵੇਲੇ ਸਪਲਾਈ ਕਰਦੇ ਨੇ। ਧਨ ਕਮਾਉਣਾ ਹੈ ਸਾਰੀ ਰਾਤ ਜਾਗਿਆ ਜਾ ਸਕਦਾ ਹੈ, ਅੰਮ੍ਰਿਤ ਵੇਲੇ ਵੀ ਜਾਗਿਆ ਜਾ ਸਕਦਾ ਹੈ। ਸਾਰਾ ਦਿਨ ਵੀ ਮਿਹਨਤ ਕੀਤੀ ਜਾ ਸਕਦੀ ਹੈ। ਧਰਮ ਕਮਾਉਣਾ ਹੈ ਤਾਂ ਅੰਮ੍ਰਿਤ ਵੇਲੇ ਦੇ ਦੋ ਘੰਟੇ ਵੀ ਕੋਈ ਨਹੀਂ, ਸਮੇਂ ਦਾ ਦਸਵੰਧ ਵੀ ਕੋਈ ਨਹੀਂ। ਜੈਸੇ ਜੈਸੇ ਮਨੁਖ ਨੇ ਏਸੇ ਤੇ ਹੀ ਜ਼ੋਰ ਦਿੱਤਾ ਹੈ ਬਾਹਰ ਦੇ ਜੀਵਨ ਤੇ, ਵੈਸੇ ਵੈਸੇ ਲਕਸ਼ਮੀ ਭਗਵਾਨ ਬਣ ਗਈ ਹੈ ਤੇ ਨਾਰਾਇਣ ਬੇਮਾਅਨੀ ਹੋ ਗਿਆ ਹੈ, ਉਹ ਤੇ ਹਟਾ ਦਿੱਤਾ ਗਿਆ ਹੈ।

ਦੇਸ਼ ਦਾ ਸਭ ਤੋਂ ਵੱਡਾ ਤਿਉਹਾਰ ਹੈ ਦਿਵਾਲੀ, ਹਿੰਦੂ ਮਨਾਉਂਦੇ ਹਨ, ਜੈਨੀ ਮਨਾਉਂਦੇ ਨੇ, ਬੋਧੀ ਮਨਾਉਂਦੇ ਨੇ, ਸਿੱਖ ਮਨਾਉਂਦੇ ਨੇ। ਇਕੋ ਇਕ ਤਿਉਹਾਰ ਹੈ ਜੋ ਇਸ ਦੇਸ਼ ਦੇ ਇਹ ਚਾਰੇ ਮੁਖੀ ਧਰਮ ਮਨਾਉਂਦੇ ਨੇ। ਖੁਸ਼ਕਿਸਮਤੀ ਇਸ ਦਿਹਾੜੇ ਨਾਲ ਚਾਰਾਂ ਦਾ ਧਾਰਮਿਕ ਸੰਬੰਧ ਜੁੜਿਆ ਹੋਇਆ ਹੈ। ਚਾਰਾਂ ਦਾ ਹੀ ਕੁਝ ਨਾ ਕੁਝ ਇਤਿਹਾਸ ਹੈ, ਇਸ ਨਾਲ। ਦਿਵਾਲੀ ਇਤਨੀ ਮਹਾਨ ਹੋ ਗਈ, ਗਰੀਬ ਤੋਂ ਗਰੀਬ ਮਨੁਖ ਵੀ ਦੀਵੇ ਜਲਾਉਂਦਾ ਹੈ। ਘਰ ਨੂੰ ਸਜਾਉਂਦਾ ਹੈ, ਸਾਫ ਸੁਥਰਾ ਕਰਦਾ ਹੈ। ਪਰ ਇਸ ਦੇਸ ਦੀ 80 ਫੀਸਦੀ ਆਬਾਦੀ, ਦਿਵਾਲੀ ਵਾਲੇ ਦਿਨ ਸਭ ਤੋਂ ਵੱਡਾ ਧਰਮ ਲਕਸ਼ਮੀ-ਪੂਜਨ ਕਰਦਾ ਹੈ, ਨਾਰਾਇਣ ਦੀ ਪੂਜਾ ਨਹੀਂ ਕਰਦਾ। ਲਕਸ਼ਮੀ ਪੂਜਨ, ਧਨ ਦੀ ਪੂਜਾ। ਨਾਸਤਕ ਤੋਂ ਨਾਸਤਕ ਮਨੁਖ ਵੀ ਧਨ ਦੀ ਪੂਜਾ ਨਹੀਂ ਕਰਦਾ, ਧਨ ਦੀ ਵਰਤੋਂ ਕਰਦਾ ਹੈ। ਧਨ ਦੀ ਪੂਜਾ, ਲਕਸ਼ਮੀ ਦੀ ਪੂਜਾ। ਚਾਂਦੀ ਦੇ ਰੁਪਏ ਰੱਖੇ ਜਾਣਗੇ ਦੁੱਧ ਨਾਲ ਧੋ ਕੇ, ਫਿਰ ਉਨ੍ਹਾਂ ਦੇ ਅੱਗੇ ਪਾਠ ਕੀਤਾ ਜਾਏਗਾ। ਰੁਪਈਆਂ ਨੂੰ ਪਾਠ ਸੁਣਾਇਆ ਜਾਏਗਾ, ਫਿਰ ਮੱਥਾ ਟੇਕਣਗੇ। ਕੇਸਰ ਦਾ ਤਿਲਕ ਵੀ ਲਗਾਉਣਗੇ, ਫੁੱਲ ਵੀ ਰੱਖਣਗੇ। ਉਸ ਦਿਨ ਰੁਪਏ ਪੂਜੇ ਜਾਂਦੇ ਨੇ , ਪੈਸਾ ਪੂਜਿਆ ਜਾਂਦਾ ਹੈ ਉਸ ਦਿਨ। ਧਨ ਪੂਜਿਆ ਜਾਂਦਾ ਹੈ। ਇਸ ਦਾ ਮੁਖ ਕਾਰਣ ਹੈ, ਬਾਹਰ ਦਾ ਸਾਰਾ ਜੀਵਨ ਧਨ ਆਸ਼ਰਿਤ ਹੈ, ਧਨ ਭਗਵਾਨ ਹੈ।

ਬਾਹਰਮੁਖੀ ਮਨੁਖ ਜੋ ਜੀਂਵਦਾ ਹੀ ਬਾਹਰ ਪਿਆ, ਅੰਦਰ ਦੀ ਕੋਈ ਸਮਝ ਨਹੀਂ, ਅੰਦਰ ਦੀ ਕੋਈ ਸੋਝੀ ਨਹੀਂ। ਉਸਦੇ ਵਾਸਤੇ ਫਿਰ ਧਨ ਭਗਵਾਨ ਹੈ। ਉਹ ਫਿਰ ਧਨ ਦੀ ਖਾਤਰ, ਦੇਸ ਨੂੰ ਵੇਚ ਸਕਦਾ ਹੈ, ਕੌਮ ਨੂੰ ਵੇਚ ਸਕਦਾ ਹੈ, ਧਰਮ ਨੂੰ ਵੇਚ ਸਕਦਾ ਹੈ, ਅਣਖ ਨੂੰ ਵੇਚ ਸਕਦਾ ਹੈ। ਗੁਸਤਾਖ਼ੀ ਮੁਆਫ,

ਕਲਾ ਨੂੰ ਵੇਚ ਸਕਦਾ ਹੈ, ਗਿਆਨ ਨੂੰ ਵੇਚ ਸਕਦਾ ਹੈ, ਦਿਮਾਗ਼ ਨੂੰ ਵੇਚ ਸਕਦਾ ਹੈ। ਵੇਸਵਾ ਆਪਣੇ ਤਨ ਨੂੰ ਵੇਚਦੀ ਹੈ। ਅਸਮਤ ਵੇਚਦੀ ਹੈ, ਧਨ ਦੀ ਖ਼ਾਤਰ। ਇਤਨਾ ਮਹਾਨ ਹੋ ਗਿਆ ਹੈ ਧਨ। ਵੇਚਣੀ ਹੈ ਅਸਮਤ, ਵੇਚਣੀ ਹੈ ਕਲਾ, ਵੇਚਣਾ ਹੈ ਗਿਆਨ, ਵੇਚਣਾ ਹੈ ਦਿਮਾਗ, ਵੇਚਣਾ ਹੈ ਜਿਸਮ, ਵੇਚਣਾ ਹੈ ਧਰਮ, ਵੇਚਣਾ ਹੈ ਪਾਠ, ਵੇਚਣਾ ਹੈ ਕੀਰਤਨ, ਵੇਚਣੀ ਹੈ ਕਥਾ। ਕਹਿਣ ਦੇਣਾ ਮੈਨੂੰ, ਚਲੋ ਆ ਗਈ ਹੈ ਗੱਲ। ਕੀਤੇ-ਕਰਾਏ ਪਾਠ ਮਿਲਦੇ ਨੇ। ਪੈਸੇ ਦਿਉ ਪਾਠ ਹੋ ਗਿਆ, ਅਰਦਾਸ ਕਰ ਦੇਣਗੇ। ਜਪੇ-ਜਪਾਏ ਪਾਠ ਮਿਲਦੇ ਨੇ। ਵਿਕਦਾ ਹੈ ਪਾਠ, ਵਿਕਦਾ ਹੈ ਕੀਰਤਨ, ਵਿਕਦੀ ਹੈ ਕਥਾ, ਵਿਕਦੀ ਹੈ ਪੂਜਾ। ਵਿਕਦੀ ਹੈ ਕੌਮ, ਵਿਕਦਾ ਹੈ ਧਰਮ, ਵਿਕਦਾ ਹੈ ਗਿਆਨ, ਵਿਕਦੀ ਹੈ ਕਲਾ, ਵਿਕਦਾ ਹੈ ਦਿਮਾਗ਼, ਵਿਕਦਾ ਹੈ ਜਿਸਮ। ਕੋਈ ਧਨ ਦੇਣ ਵਾਲਾ ਹੋਵੇ, ਜਿਤਨਾ ਸਾਨੂੰ ਮੁੱਲ ਚਾਹੀਦਾ ਹੈ ਅਸੀਂ ਵੇਚਣ ਨੂੰ ਤਿਆਰ ਹਾਂ। ਵੇਚ ਦਿਆਂਗੇ ਕੌਮ ਨੂੰ ਵੀ, ਵੇਚ ਦਿਆਂਗੇ ਦੇਸ਼ ਨੂੰ ਵੀ। ਜੈ-ਚੰਦ ਨੇ ਇਸ ਦੇਸ਼ ਨੂੰ ਵੇਚ ਹੀ ਦਿੱਤਾ ਸੀ, ਗੌਰੀ ਨੂੰ ਲਿਆਇਆ ਸੀ ਕਾਬਲ ਤੋਂ। ਕਿਤਨੇ ਲੋਗਾਂ ਨੇ ਵੇਚਿਆ ਹੋਣਾ ਇਸ ਦੇਸ਼ ਨੂੰ ਅੱਜ ਤੱਕ। ਕਿਤਨੇ ਮਨੁਖਾਂ ਨੇ ਕੌਮਾਂ ਨੂੰ ਵੇਚਿਆ ਹੁਣਾ। ਕਿਤਨੇ ਆਪਣੀ ਅਣਖ ਵੇਚਦੇ ਨੇ, ਆਪਣੀ ਖ਼ੁਦ ਦਾਰੀ ਵੇਚਦੇ ਨੇ। ਕਿਤਨੇ ਆਪਣਾ ਧਰਮ-ਈਮਾਨ ਵੇਚਦੇ ਨੇ, ਕਰਮ ਵੇਚਦੇ ਨੇ, ਪੂਜਾ ਵੇਚਦੇ ਨੇ, ਪਾਠ ਵੇਚਦੇ ਨੇ। ਇਸ ਕਥਾ ਦਾ ਮੈਂ ਤੁਹਾਡੇ ਕੋਲੋਂ ਮੁੱਲ ਮੰਗ ਲਵਾਂ, ਇਹ ਵਿਕਾਊ ਹੈ, ਇਹ ਵਸਤੂ ਹੈ। ਇਸ ਵਾਸਤੇ ਧਾਰਮਿਕ ਜਗਤ ਵਿਚ ਕੇਵਲ ਭੇਟਾ ਸੀ, ਨਜ਼ਰਾਨਾ ਸੀ।

ਹੁਣ 90 ਫੀਸਦੀ ਨਜ਼ਰਾਨੇ ਨਹੀਂ, ਭੇਟਾ ਨਹੀਂ, ਕੇਵਲ ਮੁੱਲ। ਸ਼ਰਮ ਆ ਜਾਂਦੀ ਹੈ ਮੈਨੂੰ ਜਦ ਕਈ ਦਫ਼ਾ ਫੋਨ ਆਉਂਦੇ ਨੇ, ਗਿਆਨੀ ਜੀ ਫਲਾਣੇ ਪਿੰਡ ਇਹ ਸਮਾਗਮ ਹੈ ਤੇ ਮੈਂ ਆਪਣੀ ਡਾਇਰੀ ਦੇਖਦਾ ਹਾਂ, ਠੀਕ ਹੈ, ਟਾਈਮ ਹੋਵੇ ਤਾਂ ਮੈਂ ਹਾਂ ਕਰ ਦਿੰਦਾ ਹਾਂ। ਪਰ ਕਹਿੰਦੇ ਨੇ ਪਹਿਲੇ ਇਹ ਦੱਸੋ ਮੋਖ ਕੀ ਹੋਵੇਗੀ, ਮੁੱਲ ਕੀ ਹੋਵੇਗਾ। ਮੇਰਾ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ। ਉਨ੍ਹਾਂ ਨੂੰ ਮੈਂ ਕਹਿੰਦਾ ਹੁੰਦੋਂ ਹਾਂ ਕਿ ਇਹ ਤੇ ਭੇਟਾ ਹੁੰਦੀ ਹੈ, ਮੁੱਲ ਤੇ ਨਹੀਂ ਹੁੰਦਾ। ਕੀਮਤ ਤੇ ਨਹੀਂ ਹੁੰਦੀ। ਅਗਰ ਪਰਮਾਤਮਾ ਦੀ ਕਥਾ ਦੀ ਵੀ ਕੀਮਤ ਹੋ ਸਕਦੀ ਹੈ ਤੇ ਉਹ ਪਰਮਾਤਮਾ ਦੀ ਕਥਾ ਨਹੀਂ ਹੋਵੇਗੀ ਕਿਸੇ ਮਨੁਖ ਦੀ ਕਥਾ ਹੋਵੇਗੀ। ਕਿਸੇ ਪਦਾਰਥ ਦੀ ਕਥਾ ਹੋਵੇਗੀ, ਪਰਮਾਤਮਾ ਦੀ ਨਹੀਂ ਹੋਵੇਗੀ। ਅਗਰ ਪਰਮਾਤਮਾ ਦਾ ਵੀ ਕੀਰਤਨ ਵਿਕ ਸਕਦਾ ਹੈ, ਹੈਰਾਨਗੀ ਹੁੰਦੀ ਹੈ, ਵਿਕਾਊ ਹੈ ਕੀਰਤਨ, ਵਿਕਾਊ ਹੈ ਕਥਾ, ਵਿਕਾਊ ਨੇ ਪਾਠ, ਪੂਜਾ, ਅਣਖ। ਮੁੱਲ ਢੰਗ ਦਾ ਮਿਲ ਜਾਏ ਤੇ ਵੇਚਣ ਦੀ ਸਮਰਥਾ ਕੋਲ ਹੋਵੇ, ਹੱਥ

ਵਿਚ ਹੋਵੇ, ਦੇਸ਼ ਨੂੰ ਵੀ ਵੇਚ ਦੇਣਾ ਹੈ, ਅਣਖ ਨੂੰ ਵੀ ਵੇਚ ਦੇਣਾ ਹੈ, ਕੌਮ ਨੂੰ ਵੀ ਵੇਚ ਦੇਣਾ ਹੈ। ਵੇਸਵਾ ਬਾਜ਼ਾਰ ਵਿਚ ਆਪਣੀ ਅਸਮਤ ਵੀ ਵੇਚਦੀ ਹੈ, ਇਜ਼ਤ ਵੀ ਵੇਚਦੀ ਹੈ, ਤਨ ਵੀ ਵੇਚਦੀ ਹੈ। ਵਿਕਾਊ ਹੈ ਮਾਲ, ਕੇ ਵਲ ਧਨ ਮਿਲਨਾ ਚਾਹੀਦਾ ਹੈ। ਹੈਰਾਨ ਹੋਇਆ ਇਕ ਜਗ੍ਹਾ ਅਨੰਦ ਕਾਰਜ ਸੀ ਤੇ ਸਿਖਸ਼ਾ ਲਈ ਮੈਨੂੰ ਬੁਲਾਇਆ। ਮੈਂ ਕਿਹਾ ਹੁਣ ਮੇਰੀ ਆਤਮਾ ਏਥੇ ਨਹੀਂ ਮੰਨਦੀ ਕਿ ਗੁਰਮਤਿ ਦੀ ਸਿਖਸ਼ਾ-ਦੀਖਸ਼ਾ ਏਥੇ ਦਿਆਂ। ਇਹ 27 ਸਾਲਾਂ ਦੀ ਬੱਚੀ ਉਹ ਬਾਸਠ ਸਾਲ ਦਾ ਬੰਦਾ, ਲਾੜਾ ਬਣ ਕੇ ਆਇਆ ਹੈ। ਵੇਖਿਆ ਕੀ ? ਉਹ ਬਾਸਠ ਸਾਲ ਦਾ ਕਰੋੜਾਂ-ਪਤੀ, ਅਰਬਾਂ-ਪਤੀ, ਪੈਸਾ ਦੇਖਿਆ। ਮੈਂ ਕਿਹਾ ਇਹ ਤੇ ਖਰੀਦੋ-ਫ਼ਰੋਖਤ ਹੋ ਰਹੀ ਹੈ, ਵਿਆਹ ਥੋੜ੍ਹੀ ਹੋ ਰਿਹਾ ਹੈ, ਇਹ ਵਿਆਹ ਨਹੀਂ ਹੈ। ਸਾਰੇ ਚੂੰਕਿ ਚੋਟੀ ਦੇ ਧਨਾਢ ਸਨ, ਅਰਬਾਂ ਪਤੀ ਨਾਲ ਸਾਰੇ ਧਨਾਢ ਆਉਣੇ ਸਨ, ਪੰਦਰਾਂ ਵੀਹ ਬੰਦੇ। ਉਹ ਆਪਸ ਵਿਚ ਗੱਲ ਕਰਨ ਲੱਗੇ ਇਹ ਮੂੰਹ-ਫਟ ਗਿਆਨੀ ਨੂੰ ਕਾਹਦੇ ਵਾਸਤੇ ਲਿਆਏ। ਹੋਰ ਥੋੜ੍ਹੇ ਗਿਆਨੀ ਹਨ, ਸਿਖਸ਼ਾ ਦੇਣ ਵਾਸਤੇ ਬੁਲਾ ਲਉ। ਇਹ ਕਨੇਡਾ ਦੀ ਤੁਹਾਨੂੰ ਮੈਂ ਗੱਲ ਦਸਦਾ ਪਿਆ ਹਾਂ, ਮੈਂ ਵਾਪਸ ਆ ਗਿਆ ਸੀ, ਮੈਂ ਕਿਹਾ, ਮੈਂ ਸਿਖਸ਼ਾ ਨਹੀਂ ਦੇਣੀ। ਗੁਰਮਤਿ ਦੀ ਸਿਖਸ਼ਾ-ਦੀਖਸ਼ਾ ਇਸ ਤੇ ਲਾਗੂ ਨਹੀਂ ਹੁੰਦੀ। ਉਹ ਬੋਲਦੇ ਰਹੇ, ਇਕ ਮੂੰਹ-ਫਟ ਗਿਆਨੀ ਆਇਆ ਸੀ, ਰਸਮ ਦੀ ਪੂਰਤੀ ਨਹੀਂ ਕਰਦਾ ਸੀ। ਬਾਸਠ ਸਾਲ ਦਾ ਲਾੜਾ, ਸਤਾਈ ਸਾਲਾਂ ਦੀ ਬੱਚੀ। ਔਰ ਬੱਚੀ ਖੁਸ਼ੀ ਨਾਲ, ਮਾਂ-ਬਾਪ ਦੀ ਜ਼ਬਰਦਸਤੀ ਨਹੀਂ ਸੀ, ਉਸਨੇ ਵੀ ਧਨ ਵੇਖਿਆ, ਮਹਿਲ ਦੇਖੇ, ਤੀਹ ਪੈਂਤੀ ਘਰ ਵਿਚ ਖੜੀਆਂ ਕਾਰਾਂ ਦੇਖੀਆਂ। ਜ਼ਮੀਨ ਔਰ ਜਾਇਦਾਦ ਦੇਖੀ, ਸ਼ਾਨੋ-ਸ਼ੌਕਤ ਦੇਖੀ। ਮਨੁਖ ਆਪਣਾ ਜਿਸਮ ਵੇਚ ਸਕਦਾ ਹੈ, ਈਮਾਨ ਵੇਚ ਸਕਦਾ ਹੈ, ਧਰਮ ਵੇਚ ਸਕਦਾ ਹੈ, ਕੌਮ ਵੇਚ ਸਕਦਾ ਹੈ, ਦੇਸ਼ ਵੇਚ ਸਕਦਾ ਹੈ। ਬਾਹਰ ਤੇ ਧਨ ਭਗਵਾਨ ਹੈ ਅਤੇ ਧਨ ਨੂੰ ਸਭ ਕੁਝ ਅਰਪਣ ਹੋ ਸਕਦਾ ਹੈ। ਇਜ਼ਤ ਵੀ, ਮਾਣ ਵੀ, ਮਰਯਾਦਾ ਵੀ, ਕੌਮ ਵੀ, ਦੇਸ਼ ਵੀ, ਤੇ ਅਸਮਤ ਵੀ।

*ਹੁਣ ਦੂਸਰਾ ਨੁਕਤਾ।*

ਧਨ ਬੇਈਮਾਨੀ ਨਾਲ ਵੀ ਲੱਭ ਸਕਦਾ ਹੈ। ਇਸੇ ਹੀ ਸ਼ਬਦ ਵਿਚ ਕਬੀਰ ਨੇ ਜ਼ਿਕਰ ਕੀਤਾ ਹੈ। ਧਨ ਠਗੀਆਂ ਨਾਲ ਵੀ ਲੱਭ ਸਕਦਾ ਹੈ। ਧਨ ਚਲਾਕੀਆਂ ਨਾਲ ਵੀ ਲਭ ਸਕਦਾ ਹੈ। ਧਨ ਪਾਪ ਨਾਲ ਵੀ ਲਭ ਸਕਦਾ ਹੈ:-

**ਪਾਪਾ ਬਾਝਹੁ ਹੋਵੈ ਨਾਹੀ...॥**

(ਸ੍ਰੀ ਗੁ. ਗ੍ਰੰ. ਸਾ.ਅੰਗ 417)

ਧਨ ਬਹੁਤਾ ਹੀ ਚਾਹੀਦਾ ਹੈ, ਫਿਰ ਬਹੁਤੇ ਪਾਪ ਤੇ ਕਰਨੇ ਪੈਣਗੇ, ਅਨਰਥ

ਤੇ ਕਰਨਾ ਪਏਗਾ। ਧਨ ਪਾਪ ਨਾਲ ਵੀ ਮਿਲ ਸਕਦਾ ਹੈ, ਝੂਠ ਨਾਲ ਵੀ ਮਿਲ ਸਕਦਾ ਹੈ। ਫਰੇਬ ਨਾਲ ਵੀ ਮਿਲ ਸਕਦਾ ਹੈ, ਧੱਕੇਸ਼ਾਹੀ ਨਾਲ ਵੀ ਮਿਲ ਸਕਦਾ ਹੈ, ਜਬਰ ਨਾਲ ਵੀ ਮਿਲ ਸਕਦਾ ਹੈ, ਲੁੱਟ ਕੇ ਵੀ ਮਿਲ ਸਕਦਾ ਹੈ, ਖੋਹ ਕੇ ਵੀ ਮਿਲ ਸਕਦਾ ਹੈ, ਚੋਰੀ ਨਾਲ ਵੀ ਮਿਲ ਸਕਦਾ ਹੈ। ਧਰਮ ਨਾ ਖੋਹ ਕੇ ਮਿਲੇਗਾ, ਨਾ ਲੁੱਟ ਕੇ ਮਿਲੇਗਾ, ਨਾ ਚੋਰੀ ਨਾਲ ਮਿਲੇਗਾ, ਨਾ ਠੱਗੀ ਨਾਲ ਮਿਲੇਗਾ। ਇਸ ਤੋਂ ਵਿਪਰੀਤ ਸਾਰੀ ਆਪਣੀ ਮਾਨਸਿਕ ਦਸ਼ਾ ਬਣਾਉਣੀ ਹੋਵੇਗੀ। ਧਨ ਔਗੁਣਾਂ ਕਰਕੇ ਵੀ ਮਿਲ ਸਕਦਾ ਹੈ। ਧਰਮ ਔਗੁਣਾਂ ਕਰਕੇ ਨਹੀਂ ਮਿਲੇਗਾ। ਧਨ ਪਾਪ ਕਰਕੇ ਵੀ ਮਿਲ ਸਕਦਾ ਹੈ, ਧਰਮ ਪਾਪ ਕਰਕੇ ਨਹੀਂ ਮਿਲੇਗਾ। ਧਨ ਚੋਰੀ ਕਰਕੇ ਵੀ ਮਿਲ ਸਕਦਾ ਹੈ, ਧਰਮ ਨਹੀਂ ਚੁਰਾ ਸਕਦੇ। ਅਗਰ ਕਿਸੇ ਨੂੰ ਧਰਮ ਦੀ ਪ੍ਰਾਪਤੀ ਹੋ ਜਾਏ, ਯਕੀਨ ਜਾਣੋ ਉਸਨੂੰ ਵੀ ਕੋਈ ਚੋਰ ਨਹੀਂ ਚੁਰਾ ਸਕਦਾ :--

**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ**
**ਭਾਹਿ ਨ ਸਾਕੈ ਜਾਲੇ॥੧॥**

(ਸ੍ਰੀ ਗੁ. ਗ੍ਰੰ. ਸਾ.ਅੰਗ 679)

ਬਾਹਰ ਮੇਰੇ ਕੋਲ ਚਾਹੇ ਕਿਤਨਾ ਧਨ ਕਿਉਂ ਨਾ ਹੋਵੇ, ਖ਼ਤਰਾ ਤੇ ਹੈ ਬਾਹਰ। ਕਿਧਰੇ ਹੜ ਆ ਸਕਦਾ ਹੈ ਤੇ ਮੇਰੀ ਪੱਕੀ ਫ਼ਸਲ ਬਰਬਾਦ ਹੋ ਸਕਦੀ ਹੈ। ਮੇਰਾ ਉਚੱਾ ਸੋਹਣਾ ਮਕਾਨ ਢਹਿ ਢੇਰੀ ਹੋ ਸਕਦਾ ਹੈ। ਕਿਧਰੇ ਗੜੇ ਪੈ ਸਕਦੇ ਨੇ, ਪੱਕੀ ਫ਼ਸਲ ਬਰਬਾਦ ਹੋ ਸਕਦੀ ਹੈ। ਕਿਧਰੇ ਕਾਰੋਬਾਰ, ਵਾਪਾਰ ਵਿਚ ਦਿਵਾਲੀਆ ਹੋ ਸਕਦਾ ਹੈ। ਕਿਧਰੇ ਕੋਈ ਚੁਰਾ ਸਕਦਾ ਹੈ, ਕਿਧਰੇ ਕੋਈ ਅੱਗ ਲਗ ਸਕਦੀ ਹੈ। ਬਾਹਰ ਤੇ ਸੈਂਕੜੇ ਖ਼ਤਰੇ ਨੇ, ਬੜੇ ਖ਼ਤਰੇ ਨੇ। ਪਰ ਜਿਸ ਨੂੰ ਧਰਮ ਦੀ ਦੌਲਤ ਪ੍ਰਾਪਤ ਹੋ ਜਾਂਦੀ ਏ, ਪਹਿਲਾ ਇਕ ਤੇ ਚੋਰੀ ਦਾ ਕੋਈ ਖ਼ਤਰਾ ਨਹੀਂ। ਚੋਰ ਦੇ ਹੱਥ ਉਥੇ ਤਕ ਨਹੀਂ ਪਹੁੰਚਦੇ, ਕਿਉਂ ਇਸ ਧਨ ਨੂੰ ਚੁਰਾਇਆ ਹੀ ਨਹੀਂ ਜਾ ਸਕਦਾ। ਦੂਸਰਾ ਇਸ ਧਨ ਨੂੰ ਅੱਗ ਵੀ ਨਹੀਂ ਸਾੜ ਸਕਦੀ। ਤੀਸਰਾ ਇਸ ਧਨ ਤੇ ਹਕੂਮਤ ਕਿਸੇ ਪ੍ਰਕਾਰ ਦਾ ਟੈਕਸ ਵੀ ਨਹੀਂ ਲਗਾ ਸਕਦੀ। ਬਾਹਰ ਧਨ ਵਧੇਗਾ ਤੋ ਟੈਕਸ ਵੀ ਵਧੇਗਾ। ਇਸ ਤੇ ਕਰ ਵੀ ਨਹੀਂ ਲੱਗੇਗਾ। ਗੁਣਾਂ ਦੀ ਦੌਲਤ ਵਧਦੀ ਜਾ ਰਹੀ ਹੈ ਪਰ ਕੋਈ ਕਰ (Tax) ਨਹੀਂ। ਲੇਕਿਨ ਇਹ ਧਰਮ ਇਕ ਦੌਲਤ ਹੈ, ਅਨੰਦ ਹੈ, ਖੇੜਾ ਹੈ। ਇਹ ਉਸ ਮਨੁਖ ਨੂੰ ਪਤਾ ਹੀ ਨਹੀਂ ਚਲ ਸਕਦਾ ਜਿਸਦਾ ਸਭ ਕੁਝ ਬਾਹਰ ਹੀ ਹੈ। ਬਾਹਰਮੁਖੀ ਮਨੁਖ ਧਨ ਦਾ ਪੂਜਾਰੀ ਹੁੰਦਾ ਹੈ। ਬਾਹਰਮੁਖੀ ਮਨੁਖ ਧਰਮ ਦਾ ਤਿਆਗੀ ਹੁੰਦਾ ਹੈ, ਧਨ ਦਾ ਪੁਜਾਰੀ ਹੁੰਦਾ ਹੈ। ਅੰਤਰਮੁਖੀ ਮਨੁਖ ਧਰਮ ਦਾ ਪੁਜਾਰੀ ਹੁੰਦਾ ਹੈ। ਧਨ, ਮਾਇਆ ਉਸਦੀ ਸੇਵਾ ਕਰਦੀ ਏ, ਦਾਸੀ ਹੁੰਦੀ ਹੈ :-

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥**

(ਸ੍ਰੀ ਗੁ. ਗ੍ਰੰ. ਸਾ.ਅੰਗ 231)

ਬਾਹਰਮੁਖੀ ਜਿਹੜਾ ਮਨੁਖ ਹੈ ਚੂੰਕਿ ਉਸਦਾ ਮਾਲਕ, ਭਗਵਾਨ ਹੀ ਧਨ ਹੈ, ਲੇਕਿਨ ਇਹ ਕਹਿੰਦਾ ਹੈ, ਮੈਂ ਧਨ ਦਾ ਮਾਲਕ ਹਾਂ। ਮੈਂ ਮਕਾਨ ਦਾ ਮਾਲਕ ਹਾਂ। ਕਬੀਰ ਕਹਿੰਦੇ ਨੇ ਐਸੀ ਗੱਲ ਨਹੀਂ ਹੈ। ਅਗਰ ਧਨ ਚਲਾ ਜਾਏ ਤੇ ਮਨੁਖ ਰੋਂਦਾ ਹੈ। ਮਨੁਖ ਕਿਧਰੇ ਚਲਾ ਜਾਏ, ਖ਼ਤਮ ਹੋ ਜਾਏ, ਧਨ ਨਹੀਂ ਰੋਂਦਾ, ਮਕਾਨ ਨਹੀਂ ਰੋਂਦਾ। ਮਹਿਲ ਮਾੜੀਆਂ ਨਹੀਂ ਰੋਂਦੀਆਂ। ਕਬੀਰ ਨੇ ਸਾਫ਼ ਹੀ ਕਹਿ ਦਿੱਤਾ ਹੈ :--

**ਖਸਮੁ ਮਰੈ ਤਉ ਨਾਰਿ ਨ ਰੋਵੈ॥**

(ਸ੍ਰੀ ਗੁ. ਗ੍ਰੰ. ਸਾ.ਅੰਗ 871)

ਖ਼ਸਮ, ਬਈ ਮੈਂ ਮਕਾਨ ਦਾ ਮਾਲਕ ਹਾਂ। ਮੈਂ ਇਸ ਧਨ ਸੰਪਦਾ ਦਾ ਮਾਲਕ ਹਾਂ। ਮੈਂ ਇਸ ਜ਼ਮੀਨ ਜਾਇਦਾਦ ਦਾ ਮਾਲਕ ਹਾਂ, ਮੈਂ ਇਸ ਵਸਤੂ ਦਾ ਮਾਲਕ ਹਾਂ, ਖ਼ਸਮ ਹਾਂ। ਪਰ ਕਬੀਰ ਕਹਿੰਦੇ ਨੇ, **ਖਸਮੁ ਮਰੈ**, ਇਹ ਮਾਲਕ ਮਰ ਜਾਏ, **ਨਾਰਿ ਨ ਰੋਵੈ॥** ਨਾ ਮਕਾਨ ਰੋਂਦਾ ਹੈ, ਨਾ ਜ਼ਮੀਨ ਰੋਂਦੀ ਹੈ, ਨਾ ਧਨ ਰੋਂਦਾ ਹੈ, ਨਹੀਂ ਰੋਂਦਾ। ਕਿਉਂ ? :--

**ਉਸੁ ਰਖਵਾਰਾ ਅਉਰੋ ਹੋਵੈ॥**

(ਸ੍ਰੀ ਗੁ. ਗ੍ਰੰ. ਸਾ.ਅੰਗ 871)

ਉਸਨੂੰ ਸਾਂਭਣ ਵਾਲਾ ਫ਼ੌਰਨ ਦੂਜਾ ਹੋ ਜਾਂਦਾ ਹੈ। ਪੁੱਤਰ ਹੋ ਜਾਂਦਾ ਹੈ, ਪੋਤਰਾ ਹੋ ਜਾਂਦਾ ਹੈ, ਪੜਪੋਤ੍ਰਾ ਹੋ ਜਾਂਦਾ ਹੈ। ਭਰਾ ਹੋ ਜਾਂਦਾ ਹੈ, ਭੈਣਾਂ ਹੋ ਜਾਂਦੀਆਂ ਨੇ, ਨਹੀਂ ਕੋਈ ਹੈ ਤੇ ਗੌਰਮਿੰਟ ਹੋ ਜਾਂਦੀ ਹੈ। ਇਹ ਜ਼ਮੀਨ ਖ਼ਾਲੀ ਨਹੀਂ ਰਹੇਗੀ, ਕਿਸੇ ਨਾ ਕਿਸੇ ਦਾ ਕਬਜ਼ਾ ਹੋ ਜਾਏਗਾ। ਇਹ ਮਕਾਨ ਨਿਖ਼ਸਮਾ ਨਹੀਂ ਰਹੇਗਾ, ਕੋਈ ਨਾ ਕੋਈ ਖ਼ਸਮ ਹੋ ਜਾਏਗਾ। ਇਕ ਖ਼ਸਮ ਮਰਿਆ ਦੂਜਾ, ਤੀਜਾ, ਚੌਥਾ :--

**ਖਸਮੁ ਮਰੈ ਤਉ ਨਾਰਿ ਨ ਰੋਵੈ॥**

ਕਬੀਰ ਖ਼ੂਬ ਖ਼ੋਲਦੇ ਨੇ ਇਸ ਗੱਲ ਨੂੰ। ਮੈਂ ਜਿਵੇਂ ਪਹਿਲੇ ਦਸਿਆ ਹੈ, ਕਬੀਰ ਦੇ ਨਾਲ ਹੀ ਇੱਥੇ ਨਵੀਂ ਸ਼ੈਲੀ ਦਾ ਜਨਮ ਹੋਇਆ ਹੈ। ਕਬੀਰ ਦੇ ਨਾਲ ਹੀ ਭਗਤੀ ਦੀ ਲਹਿਰ ਦਾ ਜਨਮ ਹੋਇਆ ਹੈ।

**ਖਸਮੁ ਮਰੈ ਤਉ ਨਾਰਿ ਨ ਰੋਵੈ॥**
**ਉਸੁ ਰਖਵਾਰਾ ਅਉਰੋ ਹੋਵੈ॥**
**ਰਖਵਾਰੇ ਕਾ ਹੋਇ ਬਿਨਾਸ॥**
**ਆਗੈ ਨਰਕੁ ਈਹਾ ਭੋਗ ਬਿਲਾਸ॥੧॥**

(ਸ੍ਰੀ ਗੁ. ਗ੍ਰੰ. ਸਾ.ਅੰਗ 871)

ਚੋਟੀ ਦੇ ਸਾਇੰਟਿਸਟ, ਲਾਯਰ (lawyer), ਦਾਰਸ਼ਨਿਕ, ਫਿਲਾਸਫਰ, ਚਿੰਤਕ ਸਭ ਧਨ ਤੋਂ ਪ੍ਰਭਾਵਤ ਨੇ, ਧਰਮ ਤੋਂ ਨਹੀਂ। ਸੰਤ ਵੀ ਵੱਡਾ ਉਹ ਮੰਨਿਆ ਜਾਂਦਾ ਹੈ, ਜਿਸ ਦੀਆਂ ਬਿਲਡਿੰਗਾਂ ਵੱਡੀਆਂ ਨੇ। ਦੋ ਚਾਰ ਡੇਰਿਆਂ ਵਿਚ ਮੈਂ ਗਿਆ ਸੀ। ਹੁਣ ਕੁਝ ਡੇਰੇਦਾਰ ਸੰਕੋਚ ਕਰਨ ਲਗ ਪਏ ਨੇ ਕਿ ਉਸ ਤਰ੍ਹਾਂ ਦੀ ਗਲ ਨਹੀਂ ਕਰਦੇ। ਇਕ ਡੇਰੇ ਵਿਚ ਜਦ ਮੈਂ ਪਹਿਲੀ ਦਫ਼ਾ ਗਿਆ ਅਤੇ ਲੈ ਗਏ ਬੜੇ ਮਾਣ-ਸਨਮਾਨ ਨਾਲ। ਪਹਿਲੇ ਮੈਨੂੰ ਕਮਰੇ ਦਿਖਾਉਣ ਲਗੇ ਇਹ ਸਾਰੇ ਏਅਰ-ਕੰਨਡੀਸ਼ਨ ਨੇ। ਫਿਰ ਆਖਿਆ ਗਿਆਨੀ ਜੀ ਅਸੀਂ ਪੈਟਰੋਲ ਪੰਪ ਅੰਦਰ ਆਪਣਾ ਬਣਾਇਆ ਹੋਇਆ ਹੈ। ਪੰਦਰਾਂ ਬਸਾਂ ਨੇ, ਪੈਂਤੀ ਕਾਰਾਂ ਨੇ, ਕੌਣ ਰੋਜ਼ ਰੋਜ਼ ਬਾਹਰੋਂ ਪੈਟਰੋਲ ਲੈਣ ਜਾਏ। ਜੋ ਸਾਜੋ ਸਾਮਾਨ ਮੈਨੂੰ ਦਿਖਾਇਆ, ਮੈਨੂੰ ਕਹਿਣ ਲਗੇ ਕਿਸ ਤਰ੍ਹਾਂ ਲਗਿਆ ਹੈ ਡੇਰਾ? ਮੈਂ ਕਿਹਾ ਇਕ ਧਨਵਾਨ ਦਾ ਘਰ ਹੈ, ਬੜਾ ਚੰਗਾ ਹੈ। ਇਕ ਧਨਾਢ ਮਨੁਖ ਦਾ ਅਸਥਾਨ ਹੈ, ਬੜਾ ਚੰਗਾ ਹੈ। ਨੱਕ ਵਟ ਲਈ ਉਨ੍ਹਾਂ ਸਾਰਿਆਂ ਨੇ, ਕਹਿੰਦੇ ਅਸੀਂ ਤੇ ਸੁਣਿਆ ਸੀ ਤੁਸੀਂ ਤੇ ਮੂੰਹ-ਫਟ ਹੋ, ਵਾਕਈ ਮੂੰਹ-ਫਟ ਹੋ। ਮੂੰਹ ਤੇ ਹੀ ਕਹਿ ਦਿੱਤਾ। ਇਹ ਸੰਤਾਂ ਦਾ ਡੇਰਾ, ਮਹਾਂ-ਪੁਰਸ਼ਾਂ ਦਾ ਡੇਰਾ ਹੈ, ਤੁਸੀਂ ਧਨਾਢ ਦਾ ਘਰ ਕਹਿ ਰਹੇ ਹੋ। ਮੈਂ ਕਿਹਾ ਸੰਤਾਂ ਦਾ ਘਰ ਹੈ ਤਾਂ ਕੋਈ ਸਮਾਧੀ-ਲੀਨ ਪੁਰਸ਼ ਦੇ ਦਰਸ਼ਨ ਕਰਾਉਣੇ ਸਨ। ਕੋਈ ਭਜਨ ਦੀ ਗੱਲ ਕਰਨੀ ਸੀ। ਕੋਈ ਸਮਾਧੀ ਦੀ ਗੱਲ ਕਰਨੀ ਸੀ, ਕੋਈ ਰੱਬੀ ਗੁਣ ਮੈਨੂੰ ਦਿਖਾਉਣੇ ਸਨ। ਜਿੱਥੇ ਬੈਠ ਕੇ ਲੋਕੀਂ ਸਾਧਨਾ ਕਰਦੇ ਹੋਣ, ਕੋਈ ਉਹ ਗੱਲ ਕਰਨੀ ਸੀ। ਤੁਸੀਂ ਮੈਨੂੰ ਕਾਰਾਂ ਦਿਖਾਈਆਂ, ਪੈਟਰੋਲ ਪੰਪ ਦਿਖਾਇਆ, ਏਅਰ-ਕੰਨਡੀਸ਼ਨ ਕਮਰੇ ਦਿਖਾਏ ਨੇ, ਇਹ ਤੇ ਸਭ ਕੁਛ ਧਨਾਢ ਦੀਆਂ ਨਿਸ਼ਾਨੀਆਂ ਨੇ। ਮੈਂ ਐਲਾਨੀਆਂ ਕਹਿੰਦਾ ਹਾਂ, ਕਿ ਇਹ ਇਕ ਧਨਵਾਨ ਦਾ ਡੇਰਾ ਹੈ, ਸੰਤ ਦਾ ਡੇਰਾ ਨਹੀਂ। ਇਕ ਧਨਵਾਨ ਦਾ ਘਰ ਹੈ, ਸੰਤ ਦਾ ਘਰ ਨਹੀਂ ਹੈ। ਬਾਹਰ ਦੀ ਸਾਰੀ ਮਹਿਮਾ ਧਨ ਤੇ ਖੜੀ ਹੈ ਤੇ ਧਨ ਦੀ ਨਿੰਦਾ ਨਹੀਂ ਹੈ। ਮੈਂ ਫਿਰ ਅਰਜ਼ ਕਰਾਂ, ਅਗਰ ਅਸੀਂ ਬਾਹਰ ਦੇ ਪਾਣੀ ਦੀ ਨਿੰਦਾ ਕੀਤੀ ਤੇ ਅੰਦਰ ਦਾ ਵੀ ਨਹੀਂ ਰਹੇਗਾ। ਭੋਜਨ ਦੀ ਨਿੰਦਾ ਕੀਤੀ ਤੇ ਫਿਰ ਭਜਨ ਵੀ ਨਹੀਂ ਕਰ ਸਕਾਂਗੇ। ਧਨ ਦੀ ਅਗਰ ਨਿੰਦਾ ਕੀਤੀ ਤਾਂ ਧਰਮ ਦੀ ਪ੍ਰਾਪਤੀ ਨਹੀ ਕਰ ਸਕਾਂਗੇ। ਗਰੀਬ ਮਨੁਖ ਹੈ ਤਿੰਨ ਦਿਨ ਦਾ ਭੁਖਾ ਹੈ ਉਸਨੂੰ ਕਹੋ ਵਾਹਿਗੁਰੂ, ਵਾਹਿਗੁਰੂ ਜਪ। ਉਹ ਕਹਿੰਦਾ ਹੈ ਇਹ ਮੈਂ ਬਾਅਦ ਵਿਚ ਕਰਾਂਗਾ ਪਹਿਲੇ ਰੋਟੀ ਦਾ ਮਸਲਾ ਹੱਲ ਹੋਵੇ। ਬਾਹਰ ਦਾ ਇਹ ਸਰੀਰਕ ਜੀਵਨ ਧਨ ਆਸ਼ਰਿਤ ਹੈ। ਧਨ ਦਾ ਲੋਭ ਚੋਰ ਬਣਾ ਦਿੰਦਾ ਹੈ, ਧਰਮ ਦਾ ਲੋਭ ਸੰਤ ਬਣਾ ਦਿੰਦਾ ਹੈ। ਲੋਭ ਨੂੰ ਬਦਲਨਾ ਹੈ, ਧਨ ਦਾ ਲੋਭ ਹੈ ਇਸ ਨੂੰ ਜ਼ਰਾ ਬਦਲ

ਦੇ, ਇਸ ਦੀ ਥਾਂ ਬਦਲ ਦੇ, ਧਰਮ ਦਾ ਲੋਭ ਪੈਦਾ ਕਰ। ਤੁਸੀਂ ਆਖੋਗੇ ਧਰਮ ਦਾ ਵੀ ਲੋਭ ਹੁੰਦਾ ਹੈ। ਹਾਂ, ਹੁੰਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ ਹੇ ਪ੍ਰਭੂ ! ਮੈਂ ਹੁਣ ਬੜਾ ਲੋਭੀ ਹਾਂ :--

**ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ**
**ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ।।**

(ਸ੍ਰੀ ਗੁ. ਗ੍ਰੰ. ਸਾ.ਅੰਗ 780)

ਤੂੰ ਮੈਨੂੰ ਦੋ ਕੰਨ ਦਿੱਤੇ ਨੇ, ਤੇਰੀ ਸਿਫਤੋ ਸਾਲਾਹ ਲਖਾਂ ਥਾਵਾਂ ਤੇ ਹੋ ਰਹੀ ਹੈ। ਕਿਧਰੇ ਪਾਠ ਹੋ ਰਿਹਾ ਹੈ, ਕਿਧਰੇ ਪੂਜਾ ਹੋ ਰਹੀ ਹੈ, ਕਿਧਰੇ ਜਪ ਹੋ ਰਿਹਾ ਹੈ, ਕਿਧਰੇ ਕਥਾ ਹੋ ਰਹੀ ਹੈ, ਕਿਧਰੇ ਕੀਰਤਨ ਹੋ ਰਿਹਾ ਹੈ। ਹੇ ਪ੍ਰਭੂ ! ਦੋ ਕੰਨ ਤੂੰ ਦਿਤੇ ਨੇ ਇਕੋ ਜਗ੍ਹਾ ਮੈਂ ਸੁਣ ਸਕਦਾ ਹਾਂ, ਮੈਂ ਸਾਰੀ ਜਗ੍ਹਾ ਸੁਣਨਾ ਚਾਹੁੰਦਾ ਹਾਂ। ਸਭ ਜਗ੍ਹਾ ਸੁਣਨਾ ਚਾਹੁੰਦਾ ਹਾਂ। ਮੈਨੂੰ ਕਰੋੜਾਂ ਕੰਨ ਦੇ। ਉਸ ਲੰਬੇ ਚੌੜੇ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਕਹਿੰਦੇ ਨੇ, ਦੋ ਹੀ ਹੱਥ ਦਿਤੇ ਨੇ, ਇਕੋ ਹੀ ਜਗ੍ਹਾ ਸੇਵਾ ਕਰ ਸਕਦੇ ਨੇ, ਮੈਨੂੰ ਕਰੋੜਾਂ ਹੱਥ ਦੇ :--

**ਕਰੋੜਿ ਹਸਤ ਤੇਰੀ ਟਹਲ ਕਮਾਵਹਿ...।।**

(ਸ੍ਰੀ ਗੁ. ਗ੍ਰੰ. ਸਾ.ਅੰਗ 781)

ਮੈਂ ਤੇਰੀ ਟਹਲ ਕਰਾਂ, ਸੇਵਾ ਕਰਾਂ, ਸਿਰਫ ਇਕੋ ਹੀ ਜ਼ਬਾਨ ਦਿੱਤੀ ਹੈ, ਥਕ ਜਾਂਦੀ ਹੈ, ਕੰਠ ਵੀ ਥਕ ਜਾਂਦਾ ਹੈ। ਮੈਨੂੰ ਕਰੋੜਾਂ ਜ਼ਬਾਨਾਂ ਦੇ। ਹੇ ਪ੍ਰਭੂ ! ਤਾਂ ਕਿ ਮੈਂ ਜਪਦਾ ਹੀ ਰਹਾਂ। ਜਪਦਾ ਹੀ ਰਹਾਂ। ਭਾਈ ਗੁਰਦਾਸ ਵੀ ਕਹਿੰਦੇ ਨੇ ਬੜੇ ਲੋਭੀ ਨੇ ਮੇਰੇ ਕੰਨ, ਬੜਾ ਲੋਭ ਪੈਦਾ ਹੋ ਗਿਆ :--

**ਸ੍ਰਵਨ ਦਾਰਿਦ੍ਰੀ ਸੁਨਿ ਅੰਮ੍ਰਿਤ ਬਚਨ ਪ੍ਰਿਯ,**
**ਅਚਵਤਿ ਸੁਰਤਿ ਪਿਆਸ ਨ ਮਿਟਾਈ ਹੈ।।੬੨੧।।**

(ਕਬਿੱਤ ਸਵੱਯੇ)

ਜਿਵੇਂ ਧਨ ਦਾ ਭੁੱਖਾ ਧਨ ਤੋਂ ਨਹੀਂ ਰੱਜਦਾ, ਧਨ ਦਾ ਪਿਆਸਾ ਮਨੁਖ ਉਸ ਦੀ ਪਿਆਸ ਨਹੀਂ ਬੁਝਦੀ। ਧਰਮ ਬਾਰੇ ਵੀ ਐਸਾ ਹੈ :--

**ਮਾਧਉ ਜਲ ਕੀ ਪਿਆਸ ਨ ਜਾਇ।।**

(ਸ੍ਰੀ ਗੁ. ਗ੍ਰੰ. ਸਾ.ਅੰਗ 323)

ਹੇ ਪ੍ਰਭੂ ! ਜਿਹੜਾ ਤੇਰਾ ਨਾਮ ਦਾ ਜਲ ਹੈ, ਪੀਂਦਾ ਹਾਂ ਪਿਆਸ ਵਧਦੀ ਹੈ, ਹੋਰ ਪਿਆਸ, ਬੜਾ ਲੋਭੀ ਹਾਂ ਮੈਂ, ਪਿਆਸ ਮਿਟਦੀ ਨਹੀਂ। ਹੋਰ ਜਪਣ ਨੂੰ ਜੀਅ ਕਰਦਾ ਹੈ। ਐਸੇ ਐਸੇ ਮੈਨੂੰ ਅਭਿਆਸੀ ਮਿਲੇ ਨੇ ਇਸ ਜ਼ਿੰਦਗੀ ਦੇ ਵਿਚ, ਕਹਿੰਦੇ ਨੇ, ਗਿਆਨੀ ਜੀ ਰੱਜੇ ਤੇ ਨਹੀਂ ਜਪ ਜਪ ਕੇ, ਕਰੀਏ ਕੀ, ਇਹ ਜਿਹੜਾ ਕੰਠ ਹੈ ਨਾ, ਕਮਬਖ਼ਤ ਥਕ ਗਿਆ ਹੈ, ਸਰੀਰ ਥਕ ਗਿਆ ਹੈ, ਇਹ ਘੋੜਾ

ਥਕ ਗਿਆ ਹੈ, ਨਹੀਂ ਚਲਦਾ, ਆਪਾਂ ਤੇ ਚਲਨਾ ਚਾਹੁੰਦੇ ਹਾਂ। ਹੋਰ ਜਪਣਾ ਚਾਹੁੰਦੇ ਹਾਂ। ਹੋਰ ਰਸ ਲੈਣਾ ਚਾਹੁੰਦੇ ਹਾਂ, ਪਰ ਕੀ ਕਰੀਏ ਹੁਣ ਘੋੜਾ ਨਹੀਂ ਚਲਦਾ, ਸਰੀਰ ਨਹੀਂ ਚਲਦਾ। ਧਨ ਦਾ ਲੋਭੀ ਧਨ ਤੋਂ ਨਹੀਂ ਰੱਜਦਾ।

**ਸਹਸ ਖਟੇ ਲਖ ਕਉ ਉਠਿ ਧਾਵੈ।।**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ।।**

(ਸ੍ਰੀ. ਗੁ. ਗ੍ਰੰ. ਸਾ.ਅੰਗ 278)

ਤ੍ਰਿਪਤੀ ਨਹੀਂ ਹੁੰਦੀ, ਰੱਜਦਾ ਨਹੀਂ। ਇਥੇ ਸਿਕੰਦਰ ਵਰਗੇ ਨਹੀਂ ਰੱਜੇ ਤੇ ਬਾਕੀਆਂ ਨੇ ਕੀ ਰਜਣਾ ਹੈ। ਕੋਈ ਨਹੀਂ ਰੱਜਦਾ। ਧਨ ਦਾ ਲੋਭ ਬੇਈਮਾਨ ਬਣਾ ਦਿੰਦਾ ਹੈ। ਧਰਮ ਦਾ ਲੋਭ ਮਨੁਖ ਨੂੰ ਭਗਵਾਨ ਜੈਸਾ ਬਣਾ ਦਿੰਦਾ ਹੈ। ਧਨ ਦਾ ਲੋਭ ਠੱਗ ਬਣਾ ਦਿੰਦਾ ਹੈ, ਚੋਰ ਬਣਾ ਦਿੰਦਾ ਹੈ, ਝੂਠਾ ਬਣਾ ਦਿੰਦਾ ਹੈ। ਧਰਮ ਦਾ ਲੋਭ ਸੱਤਵਾਦੀ ਬਣਾ ਦਿੰਦਾ ਹੈ। ਗੁਣਾਂ ਦਾ ਸਾਗਰ ਬਣਾ ਦਿੰਦਾ ਹੈ। ਗਿਆਨ ਦਾ ਸਾਗਰ ਬਣਾ ਦਿੰਦਾ ਹੈ। ਲੋਭ ਚੰਗਾ ਹੈ ਸਿਰਫ ਉਸਦਾ ਟਿਕਾਣਾ ਬਦਲਨਾ ਹੈ। ਬਸ ਏਨੀ ਗੱਲ ਹੈ। ਧਨ ਦੇ ਲੋਭ ਵਿਚ ਬਹੁਤ ਜੀਅ ਰਿਹਾ ਹੈ, ਬਹੁਤ ਜੀਅ ਕੇ ਤੂੰ ਦੇਖ ਲਿਆ ਹੈ। ਹੁਣ ਧਰਮ ਦਾ ਲੋਭ ਪੈਦਾ ਕਰ। ਧਰਮ ਦਾ ਲੋਭ ਸ਼ਰਾਫਤ ਨੂੰ ਜਨਮ ਦੇਵੇਗਾ, ਸੱਚਾਈ ਨੂੰ ਜਨਮ ਦੇਵੇਗਾ, ਈਮਾਨਦਾਰੀ ਨੂੰ ਜਨਮ ਦੇਵੇਗਾ। ਧਨ ਦਾ ਲੋਭ ਬੇਈਮਾਨੀ ਨੂੰ ਜਨਮ ਦੇਵੇਗਾ, ਧਨ ਦਾ ਲੋਭੀ ਹੈ, ਬੇਈਮਾਨ ਹੋਵੇਗਾ। ਧਨ ਦਾ ਲੋਭੀ ਹੈ, ਠੱਗ ਹੋਵੇਗਾ। ਧਨ ਦਾ ਲੋਭੀ ਹੈ, ਮੌਕਾ ਮਿਲਿਆ ਤਾਂ ਚੋਰ ਹੋਵੇਗਾ। ਸਾਰੀ ਦੁਨੀਆਂ ਦੇ ਵਿਚ ਚੋਰੀ ਵਧ ਗਈ, ਕਿਉਂਕਿ ਸਾਰੀ ਦੁਨੀਆਂ ਦਾ ਭਗਵਾਨ ਤੇ ਧਨ ਹੈ। ਲਕਸ਼ਮੀ ਹੈ, ਨਾਰਾਇਣ ਤੇ ਹੈ ਹੀ ਨਹੀਂ। ਲਕਸ਼ਮੀ ਤੇ ਚੋਰ ਬਣਾ ਦੇਵੇਗੀ, ਠੱਗ ਬਣਾ ਦੇਵੇਗੀ, ਬੇਈਮਾਨ ਬਣਾ ਦੇਵੇਗੀ। ਕੀ ਹੋਇਆ ਰਾਜਨੀਤਕ ਹੈ, ਕੀ ਹੋਇਆ ਧਾਰਮਿਕ ਹੈ ਤੇ ਕੀ ਹੋਇਆ ਆਮ ਸਮਾਜਿਕ ਮਨੁਖ ਹੈ, ਚੋਰੀ ਹਰ ਪੱਧਰ ਤੇ ਮੌਜੂਦ ਹੈ। ਧਨ ਦਾ ਲੋਭ ਚੋਰ ਬਣਾ ਦੇਵੇਗਾ। ਧਨ ਦਾ ਲੋਭ ਬੇਈਮਾਨ ਬਣਾ ਦੇਵੇਗਾ, ਧਨ ਦਾ ਲੋਭ ਕਠੋਰ ਬਣਾ ਦੇਵੇਗਾ, ਠੱਗ ਬਣਾ ਦੇਵੇਗਾ। ਧਰਮ ਦਾ ਲੋਭ ਦਿਆਲੂ ਬਣਾ ਦੇਵੇਗਾ, ਨਿਰਵੈਰ ਬਣਾ ਦੇਵੇਗਾ, ਨਿਰਭੈ ਬਣਾ ਦੇਵੇਗਾ, ਆਤਮ ਦਰਸੀ ਬਣਾ ਦੇਵੇਗਾ, ਗਿਆਨ ਦਾ ਸਾਗਰ ਬਣਾ ਦੇਵੇਗਾ, ਗੁਣਾਂ ਦਾ ਸਾਗਰ ਬਣਾ ਦੇਵੇਗਾ। ਛਲ ਕਪਟ ਕਰਕੇ ਧਨ ਤੇ ਕਮਾਇਆ ਜਾ ਸਕਦਾ ਹੈ। ਧਰਮ ਕਮਾਉਣਾ ਹੈ ਤਾਂ ਇਹ ਬੈਰੂਨੀ ਰੂਪ ਵਿਚ ਛਲ ਕਪਟ ਸਾਰੇ ਸੁਟਣੇ ਪੈਣਗੇ।

ਕਹਿੰਦੇ ਨੇ, ਇਹ ਹੁਣ ਮਿਥ ਹੈ ਜਾਂ ਇਤਿਹਾਸ ਹੈ ਇਹ ਕੁਝ ਅਨੁਭਵੀ ਪੁਰਸ਼ ਜਾਣਦੇ ਹੋਣਗੇ ਪਰ ਮੈਂ ਪੜ੍ਹਿਆ ਹੈ। ਸ਼ੇਰਨੀ ਦਾ ਦੁੱਧ ਸੋਨੇ ਦੇ ਭਾਂਡੇ ਵਿਚ

ਟਿਕਦਾ ਹੈ, ਕਿਸੇ ਹੋਰ ਭਾਂਡੇ ਵਿਚ ਨਹੀਂ। ਨਾ ਲੋਹੇ ਦੇ ਭਾਂਡੇ ਵਿਚ, ਨਾ ਪਿੱਤਲ ਦੇ ਭਾਂਡੇ ਵਿਚ, ਨਾ ਤਾਂਬੇ ਦੇ ਭਾਂਡੇ ਵਿਚ। ਫਟ ਜਾਂਦਾ ਹੈ, ਐਸਾ ਮੈਂ ਸੁਣਿਆ ਹੈ, ਐਸਾ ਮੈਂ ਪੜ੍ਹਿਆ ਹੈ, ਐਸਾ ਧਰਮ ਗ੍ਰੰਥਾਂ ਦੇ ਵਿਚ ਜ਼ਿਕਰ ਹੈ। ਸ਼ੇਰਨੀ ਦਾ ਦੁੱਧ ਸਿਰਫ ਸੋਨੇ ਦੇ ਭਾਂਡੇ ਵਿਚ ਰਹਿੰਦਾ ਹੈ, ਪਿੱਤਲ ਦੇ ਭਾਂਡੇ ਵਿਚ ਨਹੀਂ, ਤਾਂਬੇ ਦੇ ਭਾਂਡੇ ਵਿਚ ਨਹੀਂ, ਲੋਹੇ ਦੇ ਭਾਂਡੇ ਵਿਚ ਵੀ ਨਹੀਂ, ਮਿੱਟੀ ਦੇ ਭਾਂਡੇ ਵਿਚ ਵੀ ਨਹੀਂ। ਸੋਨੇ ਦਾ ਭਾਂਡਾ ਚਾਹੀਦਾ ਹੈ ਤਾਂ ਸਹੀ ਸਲਾਮਤ ਰਹਿੰਦਾ ਹੈ। ਜਦ ਮੈਂ ਇਸ ਨੂੰ ਪੜ੍ਹਿਆ ਤੇ ਕੁਝ ਸੋਚੀ ਪਇਆ। ਮੈਂ ਕਿਹਾ ਅੱਵਲ ਤੇ ਸ਼ੇਰਨੀ ਦਾ ਦੁੱਧ ਕਢਣਾ ਹੀ ਬੜਾ ਔਖਾ ਹੈ। ਕਿਹੜਾ ਮਾਈ ਦਾ ਲਾਲ ਹੈ, ਜਿਹੜਾ ਕਢੇਗਾ। ਜੇਕਰ ਕਢਣ ਵਿਚ ਸਫਲ ਵੀ ਹੋ ਜਾਏ ਤੇ ਫਿਰ ਭਾਂਡਾ ਸੋਨੇ ਦਾ ਚਾਹੀਦਾ ਹੈ, ਕਿਸ ਦੀ ਹਿੰਮਤ ਹੈ ਜੋ ਕਰੇ। ਇਸੇ ਤਰ੍ਹਾਂ ਜੇ ਫਿਰ ਪਰਮਾਤਮਾ ਪ੍ਰਗਟ ਹੋ ਗਿਆ ਹੈ ਤੇ ਫਿਰ ਸੰਭਾਲਣਾ ਬੜਾ ਔਖਾ ਹੈ। ਮੈਂ ਐਸੇ ਐਸੇ ਅਭਿਆਸੀ ਦੇਖੇ ਨੇ ਜਿੰਨ੍ਹਾਂ ਦੀ ਜ਼ਿੰਦਗੀ ਵਿਚ ਪ੍ਰਗਟ ਤੇ ਹੋ ਗਿਆ ਹੈ, ਸੰਭਾਲ ਨਾ ਸਕੇ। ਦੋ-ਤਿੰਨ ਸਾਲਾਂ ਦੀ ਲਗਾਤਾਰ ਇਕ ਘਟਨਾ ਵੂਲਵਰੰਮਟਨ ਦੀ ਉਥੋਂ ਦੇ ਲੋਕਾਂ ਨੂੰ ਪਤਾ ਹੈ। ਇੰਗਲੈਂਡ ਦਾ ਇਕ ਸ਼ਹਿਰ ਵੂਲਵਰੰਮਟਨ। ਇਕ ਬੰਦਾ ਆਇਆ ਮੇਰੇ ਕੋਲ ਘਬਰਾਇਆ ਹੋਇਆ ਆਇਆ, ਮੈਂ ਉਸ ਨੂੰ ਜਾਣਦਾ ਸੀ ਕਿਉਂਕਿ ਪੰਜ ਸਤ ਸਾਲ ਪਹਿਲੇ ਉਹ ਜਦ ਮੈਨੂੰ ਮਿਲਿਆ ਸੀ ਉਦੋਂ ਕਹਿੰਦਾ ਸੀ, ਕੀਰਤਨ ਮੈਂ ਬਹੁਤ ਸੁਣ ਲਿਆ ਹੈ, ਕਥਾ ਸੁਣ ਲਈ ਹੈ। ਪੜ੍ਹ ਲਿਆ ਹੈ, ਸੋਲਹਾਂ ਸੋਲਹਾਂ ਘੰਟੇ ਪਾਠ ਕਰਦਾ ਰਹਿੰਦਾ ਹਾਂ ਖੇਡ ਤੇ ਕੁਛ ਨਹੀਂ ਬਣੀ। ਮਸਕੀਨ ਜੀ ਰਬ ਹੈ ਵੀ ਸਈ ਕਿ ਨਹੀਂ, ਇਹ ਉਸਦੇ ਬੋਲ ਸਨ। ਔਰ ਐਸਾ ਨਹੀਂ ਕਿ ਇਹ ਸਭ ਕੁਛ ਈਮਾਨਦਾਰੀ ਨਾਲ ਨਾ ਕਰਦਾ ਹੋਵੇ। ਪੂਰੀ ਤਾਕਤ ਨਾਲ ਕਰਦਾ ਸੀ ਪਾਠ। ਅੰਮ੍ਰਿਤ ਵੇਲੇ ਉਠਦਾ ਸੀ, ਸਭ ਕੁਝ ਕਰਦਾ ਸੀ। ਮੈਂ ਕਿਹਾ ਹੁਣ ਕਲ ਤੋਂ ਜੋ ਤੂੰ ਪਾਠ ਕਰੇਂਗਾ, ਜਪ ਕਰੇਂਗਾ, ਅੰਦਰੋਂ ਇਹ ਖਿਆਲ ਛਡ ਦੇਵੀਂ ਕੁਛ ਹੋਵੇ, ਕੁਛ ਹੋਵੇ, ਇਹ ਛਡ ਦੇਵੀਂ। ਜਪ ਕਰੀਂ ਤੇ ਪਰਮਾਤਮਾ ਦੇ ਹਵਾਲੇ ਕਰ ਦੇਈਂ, ਜਿਵੇਂ ਬੀਜ ਧਰਤੀ ਦੇ ਹਵਾਲੇ ਕਰ ਦੇਈਦਾ ਹੈ। ਆਪਣੇ ਕੋਲ ਰਖੇ, ਕਿ ਬੀਜ ਮੈਂ ਕਿਉਂ ਧਰਤੀ ਨੂੰ ਦੇਵਾਂ। ਨਹੀਂ ਦੇਵੇਗਾ ਤੇ ਇਹ ਫਿਰ ਫਲ ਵੀ ਨਹੀਂ ਬਣ ਸਕਦਾ। ਤੇਰੇ ਹੱਥਾਂ ਵਿਚ ਪਏ ਪਏ ਤੇ ਗਲ ਜਾਣਗੇ। ਲੋਕੀ ਪਾਠ ਕਰਦੇ ਨੇ ਤੇ ਪਾਠ ਆਪਣੇ ਕੋਲ ਰਖ ਲੈਂਦੇ ਨੇ। ਸਿਰਫ ਲੋਕਾਂ ਨੂੰ ਸੁਣਾਉਂਦੇ ਨੇ, ਅੱਜ ਮੈਂ ਦਸ ਜਪੁਜੀ ਸਾਹਿਬ ਦੇ ਪਾਠ ਕੀਤੇ ਨੇ। ਤੇਰੇ ਚਿਹਰੇ ਉਤੇ ਤੇ ਇਕ ਪੰਗਤੀ ਦੀ ਵੀ ਝਲਕ ਨਹੀਂ ਪਈ ਮਿਲਦੀ, ਦਸ ਪਾਠ ਕੀਤੇ ਨੇ ਤੂੰ। ਅੱਜ ਸਾਡੇ ਘਰ ਵਿਚ ਸੁਖਮਨੀ ਸਾਹਿਬ ਜੀ ਦਾ ਪਾਠ ਹੋਇਆ ਹੈ। ਮੈਂ ਕਿਹਾ ਸੁਖਾਂ ਦੀ ਕੋਈ

ਛਾਪ ਤੇਰੇ ਚਿਹਰੇ ਤੋਂ ਨਹੀਂ ਮਿਲਦੀ। ਕੀ ਹੋਇਆ ਸੁਖਮਨੀ ਸਾਹਿਬ ਜੀ ਦਾ ਪਾਠ ਕੀਤਾ ਹੈ। ਲੋਕੀਂ ਇਨ੍ਹਾਂ ਬੀਜਾਂ ਨੂੰ ਆਪਣੇ ਹੱਥ ਵਿਚ ਰਖ ਲੈਂਦੇ ਨੇ। ਧਰਤੀ ਨੂੰ ਦੇ ਦੇਣੇ ਚਾਹੀਦੇ ਨੇ। ਪਾਠ ਕੀਤਾ ਹੈ, ਜਪ ਕੀਤਾ ਹੈ, ਤਪ ਕੀਤਾ ਹੈ, ਕੀਰਤਨ ਕੀਤਾ ਹੈ, ਕਥਾ ਕੀਤੀ ਹੈ, ਪਰਮਾਤਮਾ ਨੂੰ ਅਰਪਣ ਕਰ ਦੇ, ਉਹ ਆਪੇ ਫਲੀਭੂਤ ਕਰੇਗਾ। ਤੂੰ ਕਿਉਂ ਚਿੰਤਾ ਕਰਦਾ ਹੈਂ ਕਿ ਫਲੀਭੂਤ ਹੋਵੇ। ਮੈਂ ਕਿਹਾ ਅੰਦਰ ਇਹ ਖਿਆਲ ਛਡ ਦੇ। ਮੈਂ ਤੇ ਸੁਤੇ-ਸਿਧ ਕਹਿ ਦਿਤਾ। ਇਸ ਸੰਬੰਧ ਵਿਚ ਮੇਰਾ ਨਿਜੀ ਅਨੁਭਵ ਨਹੀਂ ਸੀ । ਲੇਕਿਨ ਇਹ ਮੈਂ ਪੜ੍ਹਿਆ ਜ਼ਰੂਰ ਕਿ ਇਹ ਖਿਆਲ ਵੀ ਛਡ ਦੇਣਾ ਚਾਹੀਦਾ ਹੈ ਕਿ ਮੇਰਾ ਮਨ ਜੁੜੇ। ਮਿਲਦੇ ਨੇ ਲੋਕੀਂ, ਗਿਆਨੀ ਜੀ ਮਨ ਤੇ ਜੁੜਦਾ ਹੀ ਨਹੀਂ, ਪਾਠ ਕੀ ਕਰੀਏ। ਹੁਣ ਉਨ੍ਹਾਂ ਨੂੰ ਕੌਣ ਦਸੇ ਕਿ ਮਨ ਦਾ ਜੁੜ ਜਾਣਾ ਤੇ ਫਲ ਹੈ, ਉਹ ਤੇ ਫਲ ਹੈ। ਉਹ ਕਹਿੰਦੇ ਨੇ ਪਹਿਲੇ ਮਨ ਜੁੜੇ ਤੇ ਫਿਰ ਪਾਠ ਕਰੀਏ। ਪਹਿਲੇ ਫਲ ਮਿਲ ਜਾਏ, ਬੀਜ ਬਾਅਦ ਵਿਚ ਬੋਵਾਂਗੇ। ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਲੋਕੀਂ ਇੰਝ ਕਹਿੰਦੇ ਨੇ। ਇੱਥੋਂ ਹੀ ਪਤਾ ਚਲਦਾ ਹੈ ਕਿ ਬੜੀ ਨਾ-ਸਮਝੀ ਚਲਦੀ ਹੈ। ਮੈਂ ਉਸਨੂੰ ਸੁਤੇ-ਸਿਧ ਕਹਿ ਦਿਤਾ ਤੂੰ ਇਹ ਖਿਆਲ ਛਡ ਦੇ। ਤੀਜੇ ਦਿਨ ਜਦ ਉਹ ਮੈਨੂੰ ਮਿਲਿਆ, ਚਿਹਰਾ ਕੁਛ ਹੋਰ, ਰੰਗੀ ਹੋਈ ਆਤਮਾ। ਕਹਿੰਦਾ ਗਿਆਨੀ ਜੀ ਖੇਡ ਬਣ ਗਈ। ਬੜਾ ਚਾਨਣਾ ਹੋ ਗਿਆ ਹੈ। ਹੁਣ ਇਸ ਤਰ੍ਹਾਂ ਦੇ ਚਾਨਣੇ ਜਿਨ੍ਹਾਂ ਦੀ ਜ਼ਿੰਦਗੀ ਵਿਚ ਅਚਾਨਕ ਪ੍ਰਗਟ ਹੋ ਜਾਂਦੇ ਨੇ। ਮੈਂ ਇਸ ਤਰ੍ਹਾਂ ਦੇ ਅੱਠ-ਨੌ ਮਨੁਖਾਂ ਨੂੰ ਜਾਣਦਾ ਹਾਂ, ਮੌਜੂਦ ਨੇ। ਪਰ ਐਤਕੀਂ ਜਿਹੜੀ ਘਟਨਾ ਘਟੀ ਉਹ ਇਹ, ਜਦ ਉਹ ਮੇਰੇ ਕੋਲ ਆਇਆ ਤੇ ਘਬਰਾਇਆ ਹੋਇਆ, ਚਿਹਰੇ ਤੇ ਸ਼ਾਂਤੀ ਦੇ ਆਸਾਰ ਨਹੀ, ਅਸ਼ਾਂਤੀ ਦੇ, ਨਿਰਭੈਤਾ ਦੇ ਨਹੀਂ, ਭੈ ਦੇ। ਮੈਂ ਕਿਹਾ ਗਲ ਕੀ ਏ ? ਕਹਿੰਦੇ ਸਵੇਰੇ ਅਭਿਆਸ ਵਿਚ ਮੈਂ ਬੈਠਾ ਸੀ ਤੇ ਮੈਂ ਜ਼ਮੀਨ ਤੋਂ ਅੱਠ ਫੁੱਟ ਉਚੱਾ ਹੋ ਗਿਆ ਤੇ ਪਤਾ ਤਾਂ ਚਲਿਆ ਜਿੱਥੇ ਘਰ ਵਿਚ ਮੈਂ ਮਹਾਰਾਜ ਦਾ ਪ੍ਰਕਾਸ਼ ਕੀਤਾ ਹੋਇਆ ਹੈ ਉਹ ਅੱਠ ਫੁੱਟ ਉਚੀ ਸੀ ਮੇਰਾ ਸਿਰ ਟਕਰਾ ਗਿਆ ਅਤੇ ਮੈਂ ਜਦ ਦੇਖਿਆ ਤੇ ਮੈਂ ਘਬਰਾ ਗਿਆ, ਇਹ ਕੀ ਏ ? ਘਬਰਾਹਟ ਵਿਚ ਮੈਂ ਥੱਲੇ ਆ ਗਿਆ। ਮੈਂ ਕਿਹਾ ਗੱਲ ਇਹ ਹੈ ਉਦੋਂ ਵੀ ਤੇਰੇ ਕੋਲੋਂ ਗਲਤੀ ਹੋਈ ਤੇ ਹੁਣ ਫਿਰ ਤੂੰ ਗਲਤੀ ਕੀਤੀ ਹੈ। ਜ਼ਮੀਨ ਹਰ ਚੀਜ਼ ਨੂੰ ਖਿਚੱਦੀ ਹੈ। ਤੁਸੀਂ ਕੁਝ ਵੀ ਉਪਰ ਸੁੱਟੋ, ਸਭ ਥੱਲੇ ਆਏਗਾ। ਕਿਸੇ ਚੀਜ਼ ਨੂੰ ਵੀ ਸੁੱਟੋ। ਇੰਝ ਉਪਰ ਸੁੱਟੋ ਥੱਲੇ ਆਏਗਾ। ਜ਼ਮੀਨ ਦੇ ਵਿਚ ਖਿੱਚ ਹੈ, ਕਸ਼ਿਸ਼ ਹੈ। ਫੁਹਾਰੇ ਦਾ ਪਾਣੀ ਪਰੈਸ਼ਰ (pressure) ਦਾ ਮਾਰਿਆ ਹੋਇਆ, ਫਿਰ ਥੱਲੇ। ਸਾਰਾ ਦਿਨ ਉਪਰ ਉਠਦਾ ਰਹਿੰਦਾ ਹੈ, ਸਾਰਾ ਦਿਨ ਥੱਲੇ ਆਉਂਦਾ ਰਹਿੰਦਾ

ਹੈ। ਹੁਣ ਇਤਨਾ ਪਰੈਸ਼ਰ (pressure) ਦਿੱਤਾ ਹੈ ਉਪਰ ਉਠਣ ਨੂੰ ਤੇ ਇਕ ਦਮ ਉਪਰ ਜਾਵੇ, ਪਰ ਕਰੇ ਕੀ, ਜ਼ਮੀਨ ਦੀ ਕਸ਼ਿਸ਼ ਹੈ, ਉਹ ਹੇਠਾਂ ਖਿੱਚਦੀ ਹੈ। ਐਸਾ ਸਾਇੰਸ ਕਹਿੰਦੀ ਹੈ, ਵਿਗਿਆਨ ਕਹਿੰਦਾ ਹੈ। ਚਾਰ ਸੌ ਮੀਲ ਤਕ ਕਸ਼ਿਸ਼ ਦਾ ਦਾਇਰਾ ਹੈ। ਇਸ ਤੋਂ ਅੱਗੇ ਜਿਹੜੀ ਚੀਜ਼ ਚਲੀ ਜਾਏ, ਫਿਰ ਜ਼ਮੀਨ ਨਹੀਂ ਖਿੱਚਦੀ। ਕਸ਼ਿਸ਼ ਤੋਂ ਬਾਹਰ ਨਿਕਲ ਜਾਂਦੀ ਹੈ। ਉਸ ਵਿਚ ਖਿਚਾਉ ਨਹੀਂ ਰਹਿੰਦਾ, ਵਜ਼ਨ ਘੱਟ ਜਾਂਦਾ ਹੈ। ਜਿਵੇਂ ਤੁਸੀਂ ਦੇਖਿਆ ਹੋਵੇਗਾ, ਚੰਦ੍ਰਮਾ ਤੇ ਪਹੁੰਚੇ ਹੋਏ ਮਨੁਖ, ਚੰਦ੍ਰਮਾ ਤੇ ਤੈਰਦੇ ਪਏ ਨੇ। ਇਸ ਤਰ੍ਹਾਂ ਘੁੰਮਦੇ ਨੇ ਜਿਵੇਂ ਕੋਈ ਵਜ਼ਨ ਹੀ ਨਹੀਂ। ਜ਼ਮੀਨ ਨਹੀਂ ਖਿੱਚਦੀ। ਹੁਣ ਇਹ ਤੇ ਵਿਗਿਆਨ ਦੀ ਪਕੜ ਵਿਚ ਗਾਲਬਨ ਤਿੰਨ ਸੌ ਸਾਲ ਪਹਿਲੇ ਆ ਗਿਆ। ਨਿਊਟਨ ਨੇ ਕਹਿ ਦਿੱਤਾ ਸੀ ਜ਼ਮੀਨ ਹਰ ਚੀਜ਼ ਨੂੰ ਖਿੱਚਦੀ ਹੈ। ਹਰ ਚੀਜ਼ ਨੂੰ ਖਿੱਚਦੀ ਹੈ। ਹਜ਼ਾਰਾਂ ਸਾਲਾਂ ਤੋਂ ਸੰਤ ਜਨ, ਅਵਤਾਰੀ ਪੁਰਸ਼ ਕਹਿੰਦੇ ਰਹੇ ਨੇ। ਇਹ ਮਨੁਖ ਦੇ ਧਿਆਨ ਨੂੰ ਵੀ ਥੱਲੇ ਖਿੱਚਦੀ ਹੈ। ਸੁਰਤ ਨੂੰ ਵੀ ਖਿੱਚਦੀ ਹੈ। ਨਿਰੇ ਪਦਾਰਥ ਨੂੰ ਨਹੀਂ ਖਿਚੱਦੀ, ਵਿਚਾਰ ਨੂੰ ਵੀ ਖਿੱਚਦੀ ਹੈ, ਸਿਮਰਤੀ ਨੂੰ ਵੀ ਖਿਚੱਦੀ ਹੈ। ਧਨ ਹੈ, ਸੰਪਦਾ ਹੈ, ਜੋਬਨ ਹੈ ਸਭ ਜ਼ਮੀਨ ਦਾ ਹਿੱਸਾ ਹੈ। ਜੈਸੇ ਜੈਸੇ ਕੋਈ ਨਾਮ ਜਪਦਾ ਹੈ, ਧਨ ਦੀ ਪਕੜ, ਜੋਬਨ ਦੀ ਪਕੜ, ਪ੍ਰਭੁਤਾ ਦੀ ਪਕੜ, ਸੰਸਾਰ ਦੀ ਪਕੜ ਘਟਦੀ ਹੈ ਤੇ ਫਿਰ ਜ਼ਮੀਨ ਦੀ ਕਸ਼ਿਸ਼ ਖ਼ਤਮ ਹੋ ਜਾਂਦੀ ਹੈ ਉਹ ਮਨੁਖ ਉਪਰ ਉਠਦਾ ਹੈ। ਇਹ ਤੇ ਇਕ ਘਟਨਾ ਦੇਖੀ, ਬੇਸ਼ਤਰ ਬਾਰੇ ਮੈਂ ਸੁਣਿਆ ਹੈ ਕਿ ਇਸ ਤਰ੍ਹਾਂ ਹੋ ਜਾਂਦਾ ਹੈ, ਸਵੇਰੇ ਅਭਿਆਸ ਕਰਦਿਆਂ ਮਨੁਖ ਉਚੱਾ ਹੋ ਜਾਂਦਾ ਹੈ। ਜ਼ਮੀਨ ਦੀ ਕਸ਼ਿਸ਼ ਨਹੀਂ ਰਹਿੰਦੀ। ਜ਼ਮੀਨ ਦੀ ਪਕੜ ਨਹੀਂ ਰਹਿੰਦੀ। ਕਿਉਂ ? ਨਾ ਧਨ ਦੀ ਪਕੜ, ਨਾ ਜੋਬਨ ਦੀ ਪਕੜ, ਨਾ ਪਦਾਰਥ ਦੀ ਪਕੜ। ਸੁਰਤ ਸਿਰਫ ਸ਼ਬਦ ਵਿਚ ਲੀਨ ਹੋ ਗਈ, ਤੇ ਜ਼ਮੀਨ ਖਿੱਚਦੀ ਨਹੀਂ। ਸਰੀਰ ਉਪਰ ਉਠ ਜਾਂਦਾ ਹੈ। ਮੈਂ ਉਸ ਨੂੰ ਆਖਿਆ ਪੁਰਖਾ, ਤੇਰੇ ਤੇ ਚਰਣ ਪੂਜਣੇ ਚਾਹੀਦੇ ਹਨ, ਪਰ ਤੂੰ ਤੇ ਘਬਰਾ ਗਿਆ ਹੈਂ। ਮੈਂ ਕਿਹਾ ਇਕ ਘਬਰਾਹਟ ਤੇਰੇ ਅੱਗੇ ਹੋਰ ਵੀ ਆ ਸਕਦੀ ਹੈ ਉਸਦੇ ਵਾਸਤੇ ਮੈਂ ਤੈਨੂੰ ਪਹਿਲੇ ਹੀ ਸਾਵਧਾਨ ਕਰ ਦਿਆਂ :--

**ਹਰਿ ਕੇ ਨਾਮ ਕਬੀਰ ਉਜਾਗਰ।।**
**ਜਨਮ ਜਨਮ ਕੇ ਕਾਟੇ ਕਾਗਰ।।੧।।**

(ਸ੍ਰੀ ਗੁ. ਗ੍ਰੰ. ਸਾ.ਅੰਗ 487)

**ਧਰਮ ਰਾਇ ਦਰਿ ਕਾਗਦ ਫਾਰੇ**
**ਜਨ ਨਾਨਕ ਲੇਖਾ ਸਮਝਾ।।੪।।**

(ਸ੍ਰੀ ਗੁ. ਗ੍ਰੰ. ਸਾ.ਅੰਗ 698)

ਪੁਰਾਤਨ ਸੰਸਕਾਰਾਂ ਦਾ ਜੋ ਅੰਦਰ ਢਾਂਚਾ ਹੈ ਜਿਸ ਦਿਨ ਨਾਮ ਜਪ ਕੇ ਸੁਰਤ ਬਹੁਤ ਬੁਲੰਦੀਆਂ ਨੂੰ ਛੂੰਹਦੀ ਹੈ, ਉਹ ਸਾਰੇ ਸੰਸਕਾਰ ਮਿਟਦੇ ਨੇ, ਸੜਦੇ ਨੇ, ਗਲਦੇ ਨੇ। ਜਦ ਪੂਰਨ ਤੌਰ ਤੇ ਉਹ ਸੰਸਕਾਰ ਮਿਟਣ ਲਗਦੇ ਨੇ ਤੇ ਮਨੁਖ ਨੂੰ ਇਸ ਤਰ੍ਹਾਂ ਲਗਦਾ ਹੈ ਜਿਵੇਂ ਮੌਤ ਆ ਰਹੀ ਹੈ, ਮੈਂ ਹੀ ਮਿਟ ਰਿਹਾ ਹਾਂ, ਉਥੇ ਵੀ ਮਨੁਖ ਘਬਰਾ ਜਾਂਦਾ ਹੈ। ਦਰਅਸਲ ਉਸਦਾ ਪੁਰਾਣਾ ਢਾਂਚਾ ਮਿਟ ਜਾਂਦਾ ਹੈ। ਇਸ ਵਾਸਤੇ ਉਹ ਜਿਹੜੀ ਅਧਿਆਤਮਿਕ ਜ਼ਿੰਦਗੀ ਹੈ ਉਸਨੂੰ ਕਹਿ ਦਿਤਾ ਗਿਆ ਹੈ ਦ੍ਵਿਜ (ਦੂਜਾ ਜਨਮ) ਇਕ ਜਨਮ ਹੋਇਆ ਸੀ ਮਾਂ ਬਾਪ ਤੋਂ, ਇਕ ਜਨਮ ਹੋਇਆ ਪ੍ਰਭੂ ਦੇ ਭਜਨ ਤੋਂ। ਮਾਂ ਬਾਪ ਨੇ ਸੁਤ ਪੈਦਾ ਕੀਤਾ ਸੀ, ਪ੍ਰਭੂ ਦੀ ਬੰਦਗੀ ਨੇ ਸੰਤ ਪੈਦਾ ਕਰ ਦਿੱਤਾ। ਸੁਤ ਮਰਦਾ ਹੈ ਸੰਤ ਪੈਦਾ ਹੁੰਦਾ ਹੈ। ਪੁਰਾਣੇ ਢਾਂਚੇ ਦੀ ਮ੍ਰਿਤੂ ਹੁੰਦੀ ਹੈ, ਨਵੇਂ ਢਾਂਚੇ ਦਾ ਜਨਮ ਹੁੰਦਾ ਹੈ। ਮੈਂ ਕਿਹਾ ਉਥੇ ਵੀ ਘਬਰਾਹਟ ਆਉਂਦੀ ਏ। ਤੇਰੇ ਨਾਲ ਐਸਾ ਵੀ ਹੋਵੇਗਾ ਕਿਉਂਕਿ ਜਿਹੜੀ ਤੇਰੀ ਬਿਰਤੀ ਏ ਤੇ ਜਿਤਨਾ ਤੂੰ ਜਪ ਕਰਦਾ ਹੈਂ, ਇਹ ਵੀ ਹੋਵੇਗਾ। ਹੁਣ ਘਬਰਾਹੀਂ ਨਾ, ਪੁਰਾਣਾ ਢਾਂਚਾ ਜਿਸ ਦਿਨ ਸਾਰਾ ਗਲ ਗਿਆ, ਮਿਟ ਗਿਆ ਤੂੰ ਬ੍ਰਹਮ ਗਿਆਨੀ ਹੋ ਜਾਏਂਗਾ, ਸੰਤ ਹੋ ਜਾਏਂਗਾ। ਅਜੇ ਵੀ ਬਹੁਤ ਅੱਗੇ ਹੈਂ। ਮੈਂ ਉਸਨੂੰ ਕਿਹਾ ਕਿ ਮੈਂ ਤਾਂ ਤੈਨੂੰ ਸੁਤੇ-ਸਿਧ ਕਿਹਾ ਸੀ, ਮੈਂ ਤੇ ਕਥਾ ਕਰਦਾ ਹਾਂ ਪਰ ਤੂੰ ਤੇ ਕਥਾ ਦਾ ਰੂਪ ਹੋ ਗਿਆ ਹੈਂ। ਮੈਂ ਕਥਾ ਵਿਚ ਜਿਹੜੀਆਂ ਵਿਚਾਰਾਂ ਨੂੰ ਦਸਦਾ ਹਾਂ ਤੂੰ ਤੇ ਉਸਦਾ ਰੂਪ ਹੋ ਗਿਆ ਹੈਂ। ਇਸ ਨੂੰ ਇਕਬਾਲ ਕਹਿੰਦੇ ਨੇ :-

*ਤੁਝੇ ਕਿਤਾਬ ਸੇ ਫਰੋਗ ਨਹੀਂ ਹੈ, ਕਿ ਤੂ ਕਿਤਾਬੇ ਖੁਆਂ ਹੈਂ*
*ਸਾਹਿਬੇ ਕਿਤਾਬ ਨਹੀਂ।।*

(ਡਾ. ਮੁਹੰਮਦ ਇਕਬਾਲ)

ਤੂੰ ਕਿਤਾਬ ਨੂੰ ਪੜ੍ਹਨ ਵਾਲਾ ਹੈਂ। ਕਿਤਾਬ ਦੇ ਵਿਚ ਜੋ ਕੁਛ ਹੈ ਉਹ ਤੂੰ ਨਹੀਂ ਹੈਂ। ਤੂੰ ਗ੍ਰੰਥ ਦੇ ਪੜ੍ਹਨ ਵਾਲਾ ਹੈਂ, ਤੂੰ ਪੋਥੀਆਂ ਦੇ ਪੜ੍ਹਨ ਵਾਲਾ ਹੈਂ, ਪੋਥੀ ਦੇ ਵਿਚ ਜੋ ਕੁਝ ਹੈ, ਉਹ ਤੂੰ ਨਹੀਂ ਹੈਂ। ਜਿਸ ਦਿਨ ਮਨੁਖ ਉਹ ਹੋਣ ਲਗਦਾ ਹੈ, ਪੁਰਾਣਾ ਸਾਰਾ ਢਾਂਚਾ ਮਿਟਦਾ ਹੈ। ਮੈਂ ਕਿਹਾ ਤੀਜੀ ਘਟਨਾ ਵੀ ਤੇਰੇ ਨਾਲ ਘਟ ਸਕਦੀ ਹੈ, ਫਿਰ ਘਬਰਾਹੀਂ ਨਾ। ਮੈਂ ਹੈਰਾਨ ਹੋਇਆ ਉਪਰ ਜਾ ਕੇ ਇਕ ਘੰਟਾ ਮਹਾਰਾਜ ਦੇ ਅੱਗੇ ਜਾ ਕੇ ਡੰਡਉਤ ਵਿਚ ਹੀ ਪਿਆ ਰਿਹਾ, ਦੁਪਹਿਰ ਦਾ ਵਕਤ ਸੀ। ਅਜੀਬੋ-ਗਰੀਬ ਬਿਰਤੀ ਦੇ ਇਸ ਤਰ੍ਹਾਂ ਦੇ ਅਭਿਆਸੀ ਜਗ੍ਹਾ ਜਗ੍ਹਾ ਭਰਮਣ ਕਰਦਿਆਂ ਮਿਲਦੇ ਨੇ। ਜਦ ਪਰਮਾਤਮਾ ਦੀ ਕਸ਼ਿਸ਼ ਦੇ ਦਾਇਰੇ ਵਿਚ ਚਲੇ ਜਾਂਦੇ ਹਨ ਤੇ ਪਦਾਰਥਾਂ ਦੀ ਕਸ਼ਿਸ਼ ਘਟ ਜਾਂਦੀ ਹੈ। ਇਤਨੇ ਉਚੇ ਉਠ ਜਾਂਦੇ ਨੇ ਜ਼ਮੀਨ ਦੀ ਕਸ਼ਿਸ਼ ਘਟ ਜਾਂਦੀ ਹੈ। ਜ਼ਮੀਨ ਦੀ ਕਸ਼ਿਸ਼, ਪਦਾਰਥਾਂ

ਦੀ ਕਸ਼ਿਸ਼, ਜੋਬਨ ਦੀ ਕਸ਼ਿਸ਼, ਪ੍ਰਭੁਤਾ ਦੀ ਕਸ਼ਿਸ਼, ਧਨ ਦੀ ਕਸ਼ਿਸ਼ ਇਸ ਤੋਂ ਉਚੇ ਉਠ ਜਾਂਦੇ ਨੇ, ਕਸ਼ਿਸ਼ ਘਟ ਜਾਂਦੀ ਹੈ। ਬੁਲੰਦੀਆਂ ਨੂੰ ਛੂੰਹਦੇ ਨੇ। ਹੁਣ ਅੱਖਰੀ ਅਰਥਾਂ ਨੂੰ ਲਈਏ ਸਾਰਾ ਖੁਲਾਸਾ ਸ਼ਬਦ ਦਾ ਮੈਂ ਕਰ ਦਿੱਤਾ ਹੈ। ਧਨ ਬੇਈਮਾਨੀ ਨਾਲ ਵੀ ਕਮਾਇਆ ਜਾ ਸਕਦਾ ਹੈ, ਧਰਮ ਨਹੀਂ। ਧਨ ਠੱਗੀ ਨਾਲ ਵੀ ਕਮਾਇਆ ਜਾ ਸਕਦਾ ਹੈ, ਧਰਮ ਨਹੀਂ। ਧਨ ਦਾ ਲੋਭ ਚੋਰ ਤੇ ਠਗ ਬਣਾ ਦੇਵੇਗਾ, ਪਰ ਧਰਮ ਦਾ ਲੋਭ ਤੇ ਸੰਤ ਬਣਾ ਦੇਵੇਗਾ, ਭਗਤ ਬਣਾ ਦੇਵੇਗਾ। ਧਨ ਦਾ ਲੋਭ ਹਿਰਦੇ ਨੂੰ ਮੈਲਾ ਕਰਦਾ ਜਾਵੇਗਾ। ਮਹਾਰਾਜ ਕਹਿੰਦੇ ਨੇ ਲੋਭੀ ਦਾ ਤੇ ਭੁੱਲ ਕੇ ਵੀ ਭਰੋਸਾ ਨਾ ਕਰਨਾ :-

**ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1417)

ਭਰੋਸਾ ਨਾ ਕਰੋ, ਕਿਉਂ ?

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**

(ਸ੍ਰੀ ਗੁ. ਗ੍ਰੰ. ਸਾ.ਅੰਗ 50)

ਲੋਭੀ ਭਰਾ ਨੂੰ ਧੋਖਾ ਦੇ ਸਕਦਾ ਹੈ, ਪਿਉ ਨੂੰ ਧੋਖਾ ਦੇ ਸਕਦਾ ਹੈ, ਪੁੱਤਰ ਨੂੰ ਧੋਖਾ ਦੇ ਸਕਦਾ ਹੈ, ਮਿੱਤਰ ਨੂੰ ਧੋਖਾ ਦੇ ਸਕਦਾ ਹੈ, ਪਤਨੀ ਨੂੰ ਧੋਖਾ ਦੇ ਸਕਦਾ ਹੈ, ਗੁਰੂ ਨੂੰ ਧੋਖਾ ਦੇ ਸਕਦਾ ਹੈ। ਗੁਰੂ ਨੂੰ ਵੀ ਠੱਗਣ ਦੀ ਕੋਸ਼ਿਸ਼ ਕਰ ਸਕਦਾ ਹੈ।

ਇਕ ਇਤਿਹਾਸਕ ਘਟਨਾ, ਸੋਨੇ ਦੀ ਪਾਲਕੀ ਮਹਾਰਾਜ ਨੇ ਬਣਵਾਈ ਸੀ, ਪਟਨੇ ਦੀ ਗੱਲ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ, ਮਾਤਾ ਜੀ ਨੇ ਸੋਨਾ ਦਿੱਤਾ। ਜਦ ਪਾਲਕੀ ਬਣ ਕੇ ਆਈ, ਸਤਿਗੁਰਾਂ ਨੇ ਸੇਵਕਾਂ ਨੂੰ ਕਿਹਾ, ਲਕੜਾਂ ਇਕਠੀਆਂ ਕਰੋ, ਚਿਤਾ ਬਣਾਉ ਤੇ ਉਪਰ ਪਾਲਕੀ ਨੂੰ ਰਖੋ। ਵੈਸੇ ਲੰਬੀ ਚੌੜੀ ਕਥਾ ਹੈ। ਮਾਤਾ ਜੀ ਵੀ ਰੋਕਣ, ਬੜੀ ਸ਼ਰਧਾ ਨਾਲ ਬਣਾ ਕੇ ਲਿਆਏ ਨੇ, ਅਸੀਂ ਸੋਨਾ ਦਿੱਤਾ ਸੀ। ਮਾਤਾ ਜੀ ਕਿਤਨਾ ਕੁ ਸੋਨਾ ਦਿੱਤਾ ਸੀ। ਅਸੀਂ 207 ਤੋਲੇ ਦਿੱਤਾ ਸੀ, ਤੋਲ ਕੇ ਲੈ ਗਏ ਸਨ। ਲੇਕਿਨ ਹੁਣ ਹੁਕਮ ਮਹਾਰਾਜ ਦਾ, ਨਹੀਂ ਹੁਣ ਜਲਾਉਣੀ ਏ। ਲਕੜਾਂ ਤੇ ਰਖ ਦਿੱਤੀ, ਅੱਗ ਦਿਨ ਭਰ ਜਲਦੀ ਰਹੀ, ਜੋ ਸੋਨਾ ਬਚਿਆ, ਤੋਲਿਆ ਤੇ ਸਤ ਤੋਲੇ, ਗੁਰੂ ਨਾਲ ਠੱਗੀ। ਧੰਨ ਗੁਰੂ ਗੋਬਿੰਦ ਸਿੰਘ ਜੀ ਨਾਲ ਠੱਗੀ। ਸਤ ਤੋਲੇ :--

**ਲੋਭੀ ਕਾ ਵੇਸਾਹੁ ਨ ਕੀਜੈ॥**

ਲੋਭੀ ਪੁਤਰ ਨੂੰ ਠੱਗ ਸਕਦਾ ਹੈ, ਭਰਾ ਨੂੰ ਠੱਗ ਸਕਦਾ ਹੈ, ਮਿੱਤਰ ਨੂੰ ਠੱਗ ਸਕਦਾ ਹੈ, ਪਿਉ ਨੂੰ ਠੱਗ ਸਕਦਾ ਹੈ, ਭੈਣ ਨੂੰ ਠੱਗ ਸਕਦਾ ਹੈ, ਪਤਨੀ ਨੂੰ ਧੋਖਾ ਦੇ ਸਕਦਾ ਹੈ। ਕਿਧਰੇ ਦਾਉ ਪੇਚ ਉਸਦਾ ਲਗ ਗਿਆ ਤਾਂ

ਉਹ ਗੁਰੂ ਨੂੰ ਵੀ ਨਹੀਂ ਛਡੇਗਾ, ਧਰਮ ਨੂੰ ਵੀ ਨਹੀਂ ਛਡੇਗਾ, ਲੋਭੀ। ਲੋਭ ਨੇ ਬੇਈਮਾਨ ਬਣਾ ਦੇਣਾ ਹੈ। ਨਾਮ ਧਨ ਦੇ ਲੋਭ ਨੇ ਸੰਤ ਬਣਾ ਦੇਣਾ ਹੈ। ਹੁਣ ਉਸ ਧਨ ਨੂੰ ਅਨਰਥ ਨਾਲ ਬੇਈਮਾਨੀ ਨਾਲ ਜਿਹੜਾ ਸੰਗਰਹਿ ਕਰਨਾ ਹੈ, ਕਬੀਰ ਰੋਕਦੇ ਨੇ, ਸਮਝਾਉਂਦੇ ਨੇ। ਉਨ੍ਹਾਂ ਦਾ ਇਹ ਪਾਵਨ ਪਵਿੱਤਰ ਵਾਕ:-

**ਸੋਰਠਿ**

**ੴ ਸਤਿਗੁਰ ਪ੍ਰਸਾਦਿ॥**

ਸੋਰਠਿ ਰਾਗ ਵਿਚ ਕਬੀਰ ਜੀ ਦਾ ਇਹ ਪਾਵਨ ਪਵਿੱਤਰ ਵਾਕ ਹੈ। ਔਂਕਾਰ, ਇਕ ਐਸੀ ਧੁਨ ਹੈ ਜਿਸ ਤੋਂ ਬ੍ਰਹਿਮੰਡ ਦੀ ਉਤਪਤੀ ਹੋਈ ਹੈ ਔਰ ਉਹ ਕੇਵਲ ਇਕ ਹੈ। ੧ਓਅੰਕਾਰ, ਦੂਜੀ ਤੀਜੀ ਚੌਥੀ ਧੁਨ ਨਹੀਂ ਹੈ। ਉਹ ਸਤਿ ਸਰੂਪ ਹੈ, ਉਸੇ ਤੋਂ ਸਾਰਾ ਗਿਆਨ ਆਉਂਦਾ ਹੈ, ਇਸ ਵਾਸਤੇ ਉਹ ਗੁਰੂ ਹੈ। ਸੁਭਾਉ ਕਰਕੇ ਉਹ ਪ੍ਰਸਾਦਿ ਹੈ, ਕਰੁਣਾਕਰ ਹੈ, ਦਇਆਲੂ ਹੈ, ਕ੍ਰਿਪਾਲੂ ਹੈ।

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥**

ਬੜੇ ਪਰਪੰਚ ਕਰਕੇ, ਬੜੇ ਛਲ ਕਪਟ ਕਰਕੇ, ਦੂਜੇ ਦਾ ਧਨ ਖੋਹ ਕੇ ਲਿਆਉਂਦਾ ਹੈ, ਠੱਗੀ ਨਾਲ ਲਿਆਉਦਾ ਹੈ, ਬੇਈਮਾਨੀ ਨਾਲ ਲਿਆਉਂਦਾ ਹੈ, ਤਰ੍ਹਾਂ ਤਰ੍ਹਾਂ ਦੇ ਛਲ ਕਪਟ ਨਾਲ ਲਿਆਉਂਦਾ ਹੈ। ਇਹ ਜੋ ਤੂੰ ਛਲ ਕਪਟ ਨਾਲ ਪਰਾਇਆ ਧਨ ਲਿਆਇਆ ਹੈਂ, ਅਸਲ ਵਿਚ ਆਪਣਾ ਧਨ ਤੇ ਦਸਾਂ ਨਹੁੰ ਦੀ ਕਿਰਤ ਨਾਲ ਹੀ ਹੋ ਸਕਦਾ ਹੈ। ਮੈਂ ਥੋੜ੍ਹੇ ਦਿਨਾਂ ਵਿਚ ਹੀ ਕਰੋੜਾਂਪਤੀ ਯਾ ਅਰਬਾਂਪਤੀ ਬਣਨਾ ਚਾਹੁੰਦਾ ਹਾਂ, ਇਹ ਛਲ ਕਪਟ ਦੇ ਬਿਨਾਂ ਨਹੀਂ ਹੋ ਸਕਦਾ, ਪਰਪੰਚ ਤੋਂ ਬਿਨਾਂ ਨਹੀਂ ਬਣ ਸਕਦਾ।

**ਸੁਤ ਦਾਰਾ ਪਹਿ ਆਨਿ ਲੁਟਾਵੈ॥੧॥**

ਗਜ਼ਬ ਦੀ ਗੱਲ ਹੈ, ਸੰਸਾਰ ਨੂੰ ਤੇ ਲੁਟ ਕੇ ਲਿਆਉਂਦਾ ਹੈ ਪਰ ਪੁੱਤਰ ਤੇ ਅਤੇ ਪਤਨੀ ਤੇ ਉਸੇ ਧਨ ਨੂੰ ਲੁਟਾਉਂਦਾ ਹੈ। ਲਉ, ਜਿੰਨਾ ਹੈ ਸਾਰਾ ਲੈ ਲਉ। ਹੱਦ ਹੋ ਗਈ ਅਗਲਿਆਂ ਦਾ ਤੇ ਸਾਰਾ ਖੋਂਹਦਾ ਹੈ। ਉਥੇ ਤੇ ਲੁਟਦਾ ਹੈਂ, ਇੱਥੇ ਲੁਟਾਉਂਦਾ ਹੈਂ। ਦੂਜੇ ਨੂੰ ਲੁਟ ਕੇ ਖੁਸ਼ੀ ਮਿਲਦੀ ਹੈ, ਲੁਟਾ ਕੇ ਵੀ ਖੁਸ਼ੀ ਮਿਲਦੀ ਹੈ ਪਰ ਆਪਣੇ ਹੋਵਣ। ਪੁੱਤਰ ਹੋਵਣ, ਮਿੱਤਰ ਹੋਵਣ, ਪਤਨੀ ਹੋਵੇ, ਉਥੇ ਫਿਰ ਲੁਟਾਉਂਦਾ ਹੈ। ਸਾਰੇ ਖੁਲ੍ਹੇ ਗਫ਼ੇ ਦੇ ਦਿੰਦਾ ਹੈ। ਐਹ ਲਉ ਸਾਰਾ ਹੀ ਲਉ।

**ਸੁਤ ਦਾਰਾ ਪਹਿ ਆਨਿ ਲੁਟਾਵੈ॥**

ਜਗਤ ਨੂੰ ਤੇ ਲੁਟਦਾ ਹੈ ਪਰਪੰਚ ਕਰਕੇ, ਪੁੱਤਰਾਂ ਤੇ ਪਤਨੀ ਦੇ ਕੋਲ ਆ ਕੇ ਆਪਣੇ ਆਪ ਨੂੰ ਲੁਟਾਉਂਦਾ ਹੈ, ਸਾਰਾ ਉਨ੍ਹਾਂ ਦੇ ਹਵਾਲੇ ਕਰਦਾ ਹੈ।

**ਮਨ ਮੇਰੇ ਭੂਲੇ ਕਪਟੁ ਨ ਕੀਜੈ॥**

ਹੇ ਮੇਰੇ ਭੁੱਲੇ ਹੋਏ ਮਨ ! ਇਹ ਕਪਟ ਤੇ ਛਲ ਨ ਕਰ, ਕਿਉਂ ?

**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ ਰਹਾਉ॥**

ਆਖ਼ਰ ਅੰਤ ਨੂੰ, ਜਿੰਨ੍ਹਾਂ ਪੁੱਤਰਾਂ ਦੀ ਖ਼ਾਤਰ, ਜਿੰਨ੍ਹਾਂ ਮਿੱਤਰਾਂ ਦੀ ਖ਼ਾਤਰ, ਜਿਸ ਪਤਨੀ ਦੀ ਖ਼ਾਤਰ ਤੂੰ ਦੂਜਿਆਂ ਨੂੰ ਲੁਟਿਆ ਹੈ ਤੇ ਇੱਥੇ ਲੁਟਾਇਆ ਹੈ ਇਹ ਲੇਖਾ ਕੇਵਲ ਤੈਨੂੰ ਹੀ ਦੇਣਾ ਪਵੇਗਾ। ਪਤਨੀ ਕੋਲੋਂ ਨਹੀਂ ਪੁਛਿਆ ਜਾਵੇਗਾ, ਪੁਤਰਾਂ ਕੋਲੋਂ ਨਹੀਂ ਪੁਛਿਆ ਜਾਵੇਗਾ। ਇਹ ਸਾਰਾ ਹਿਸਾਬ ਕਿਤਾਬ ਤੈਨੂੰ ਦੇਣਾ ਪਵੇਗਾ।

**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥**

ਇਹ ਤੇਰੇ ਕੋਲੋਂ ਹੀ ਅੰਤਮ ਸਮੇਂ ਪੁਛਿਆ ਜਾਏਗਾ, ਤੇਰੇ ਤੇ ਹੀ ਫੈਸਲਾ ਹੋਵੇਗਾ, ਉਨ੍ਹਾਂ ਕੋਲੋਂ ਨਹੀਂ ਪੁਛਿਆ ਜਾਵੇਗਾ।

**ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥**

ਰੋਜ਼ ਰੋਜ਼ ਕਰਕੇ ਤਨ ਤੇ ਕਮਜ਼ੋਰ ਹੁੰਦਾ ਜਾ ਰਿਹਾ ਹੈ ਪਰ ਲੋਭ ਬੜਾ ਬਲਵਾਨ ਹੁੰਦਾ ਜਾ ਰਿਹਾ ਹੈ। ਤ੍ਰਿਸ਼ਨਾ ਤੇ ਰੋਜ਼ ਰੋਜ਼ ਜਵਾਨ ਹੁੰਦੀ ਜਾ ਰਹੀ ਹੈ, ਉਹ ਨਹੀਂ ਬੁੱਢੀ ਹੁੰਦੀ, ਲੋਭ ਨਹੀਂ ਬੁੱਢਾ ਹੁੰਦਾ, ਕਾਮ ਨਹੀਂ ਬੁੱਢਾ ਹੁੰਦਾ, ਹੰਕਾਰ ਨਹੀਂ ਬੁੱਢਾ ਹੁੰਦਾ, ਤਨ ਬੁੱਢਾ ਹੋ ਜਾਂਦਾ ਹੈ। ਸਿਰਫ ਸਰੀਰ ਬੁੱਢਾ ਹੋ ਜਾਂਦਾ ਹੈ। ਤੇ ਕਬੀਰ ਕਹਿੰਦੇ ਨੇ ਜ਼ਰਾ ਦੇਖ ਰੋਜ਼ ਰੋਜ਼ ਤਨ ਤੇਰਾ ਛੀਨ ਹੋ ਰਿਹਾ, ਬੁੱਢੇਪਾ ਆ ਰਿਹਾ ਹੈ, ਉਹ ਦਸਤਕ ਦੇ ਰਿਹਾ ਹੈ।

**ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥2॥**

ਜਿੰਨ੍ਹਾਂ ਦੇ ਉਤੇ ਤੂੰ ਸਭ ਕੁਝ ਲੁਟਾਇਆ ਹੈ ਤੇ ਜਿੰਨ੍ਹਾਂ ਦੀ ਖ਼ਾਤਰ ਤੂੰ ਸਭ ਕੁਛ ਕੀਤਾ ਹੈ, ਜਦ ਬਿਲਕੁਲ ਨਿਰਬਲ, ਕਮਜ਼ੋਰ, ਖੀਣ ਹੋ ਜਾਏਂਗਾ, ਇਹ ਤੇਰੇ ਬੁੱਕ ਵਿਚ ਪਾਣੀ ਪਾਉਣ ਨੂੰ ਵੀ ਤਿਆਰ ਨਹੀਂ ਹੋਣਗੇ। ਇਹ ਪੁੱਤਰ, ਇਹ ਪੋਤਰੇ, ਇਹ ਤੇਰੇ ਨੇੜੇ ਵੀ ਨਹੀਂ ਆਉਣਗੇ। ਇਹ ਓਕ ਕਹਿੰਦੇ ਨੇ, ਅਸੀਂ ਬੁੱਕ ਕਹਿੰਦੇ ਹਾਂ। ਤਾਂ ਫਿਰ ਤੇਰੇ ਬੁੱਕ ਵਿਚ ਕਿਸੇ ਨੇ ਪਾਣੀ ਦਾ ਘੁੱਟ ਵੀ ਨਹੀਂ ਪਾਉਣਾ, ਕਿਸੇ ਨੇ ਪੁਛਣਾ ਵੀ ਨਹੀਂ। ਕਹਿਣਾ ਹੈ ਬੁੱਢਾ ਐਵੇਂ ਸਿਰ ਖਾਂਦਾ ਹੈਂ।

**ਕਹਤੁ ਕਬੀਰੁ ਕੋਈ ਨਹੀ ਤੇਰਾ॥**

ਇਕ ਗਲ ਸਪਸ਼ਟ ਕਰਕੇ ਜਾਣ, ਉਸ ਅਵਸਥਾ ਵਿਚ ਤੇ ਅੰਤਮ ਅਵਸਥਾ ਵਿਚ, ਕੋਈ ਤੇਰਾ ਸਾਥੀ ਨਹੀਂ ਹੋਵੇਗਾ।

**ਹਿਰਦੇ ਰਾਮੁ ਕੀ ਨ ਜਪਹਿ ਸਵੇਰਾ॥**

ਸਮਾਂ ਆ ਗਿਆ ਹੈ, ਵਕਤ ਆ ਗਿਆ ਹੈ, ਤੂੰ ਸੁਚੇਤ ਕਿਉਂ ਨਹੀਂ ਹੁੰਦਾ। ਹਿਰਦੇ ਵਿਚ ਪ੍ਰਭੂ ਦਾ ਨਾਮ ਜਪ ਤਾਂ ਕਿ ਤੇਰੀ ਜ਼ਿੰਦਗੀ ਸਫਲ ਹੋ ਸਕੇ।



# ਧਨ ਦੇ ਪ੍ਰਭਾਵ ਵਿਚ ਜਿਊਣਾ

## ਧਨਾਸਰੀ ਮਹਲਾ ੧

ਚੋਰੁ ਸਲਾਹੇ ਚੀਤੁ ਨ ਭੀਜੈ॥ ਜੇ ਬਦੀ ਕਰੇ ਤਾ ਤਸੂ ਨਾ ਛੀਜੈ॥ ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ ॥ਸੁਣਿ ਮਨ ਅੰਧੇ ਕੁਤੇ ਕੂੜਿਆਰ॥ ਬਿਨੁ ਬੋਲੇ ਬੂਝੀਐ ਸਚਿਆਰ॥ ੧॥ ਰਹਾਉ॥ ਚੋਰੁ ਸੁਆਲਿਉ ਚੋਰੁ ਸਿਆਣਾ॥ ਖੋਟੇ ਕਾ ਮੁਲੁ ਏਕੁ ਦੁਗਾਣਾ॥ ਜੇ ਸਾਥਿ ਰਖੀਐ ਦੀਜੈ ਰਲਾਇ॥ ਜਾ ਪਰਖੀਐ ਖੋਟਾ ਹੋਇ ਜਾਇ॥੨॥ ਜੈਸਾ ਕਰੇ ਸੁ ਤੈਸਾ ਪਾਵੈ॥ ਆਪਿ ਬੀਜਿ ਆਪੇ ਹੀ ਖਾਵੈ॥ ਜੇ ਵਡਿਆਈਆ ਆਪੇ ਖਾਇ॥ ਜੇਹੀ ਸੁਰਤਿ ਤੇਹੈ ਰਾਹਿ ਜਾਇ॥੩॥ ਜੇ ਸਉ ਕੂੜੀਆ ਕੂੜੁ ਕਬਾੜੁ॥ ਭਾਵੈ ਸਭੁ ਆਖਉ ਸੰਸਾਰੁ॥ ਤੁਧੁ ਭਾਵੈ ਅਧੀ ਪਰਵਾਣੁ॥ ਨਾਨਕ ਜਾਣੈ ਜਾਣੁ ਸੁਜਾਣੁ॥੪॥੪॥੬॥

(ਸ੍ਰੀ ਗੁ. ਗ੍ਰੰ. ਸਾ.ਅੰਗ 662)

ਸਬੱਬ ਨਾਲ ਧੰਨ ਗੁਰੂ ਰਾਮਦਾਸ ਜੀ ਦਾ ਆਗਮਨ ਦਿਹਾੜਾ ਹੈ। ਜਿਥੋਂ ਤਕ ਅਵਤਾਰਾਂ ਜਾਂ ਭਗਤਾਂ ਦੀ ਮਾਲੀ ਹਾਲਤ ਦੀ ਗੱਲ ਹੈ, ਸਿਰਫ ਪੀਪਾ ਜੀ ਨੂੰ ਛੱਡ ਕੇ ਬਾਕੀ ਭਗਤਾਂ ਦਾ ਬੜੀ ਮੁਸ਼ਕਲ ਨਾਲ ਰੋਟੀ ਪਾਣੀ ਦਾ ਗੁਜ਼ਾਰਾ ਚਲਦਾ ਸੀ। ਏਧਰ ਧੰਨ ਗੁਰੂ ਰਾਮਦਾਸ ਜੀ ਇਕ ਗਰੀਬੀ, ਦੂਸਰਾ ਯਤੀਮੀ। ਬਚਪਨ ਦੇ ਵਿਚ ਮਾਂ ਦਾ ਸਾਇਆ, ਪਿਤਾ ਦਾ ਸਾਇਆ ਜਾਂਦਾ ਰਿਹਾ। ਇਹ ਦੂਜੀ ਮੁਫ਼ਲਸੀ, ਇਹ ਦੂਜੀ ਗਰੀਬੀ। ਧਨ ਦਾ ਸਹਾਰਾ ਤੇ ਨਹੀਂ ਹੈ, ਮੁਫ਼ਲਸੀ ਹੈ, ਪਿਤਾ ਦਾ ਸਹਾਰਾ ਵੀ ਨਹੀਂ, ਮਾਂ ਦੀ ਟੇਕ ਵੀ ਕੋਈ ਨਹੀਂ। ਲੇਕਿਨ ਇਸ ਮਾਸੂਮ ਬਾਲਕ ਨੇ, ਉਸ ਦੀ ਟੇਕ ਪਕੜੀ ਜਿਸ ਦੇ ਆਸਰੇ ਤੇ ਸਾਰਾ ਬ੍ਰਹਿਮੰਡ ਖੜਾ ਹੈ। ਉਸ ਦਾ ਆਸਰਾ ਪਕੜਿਆ, ਜਿਸ ਤੋਂ ਬਾਅਦ ਮਨੁਖ ਕਦੀ ਬੇ-ਆਸਰਾ ਹੁੰਦਾ ਹੀ ਨਹੀਂ। ਬਲਕਿ ਸਾਰੀ ਦੁਨੀਆਂ ਦਾ ਆਸਰਾ ਬਣ ਜਾਂਦਾ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਐਸੇ ਹੀ ਧੰਨ ਗੁਰੂ ਅਮਰਦਾਸ ਜੀ ਦੀ

ਉਂਗਲ ਪਕੜੀ। ਉਨ੍ਹਾਂ ਦੀ ਕਦਮ ਬੋਸੀ ਹਾਸਲ ਹੋਈ ਔਰ ਆਪ ਆਪਣੀ ਅਵਸਥਾ ਇੰਝ ਬਿਆਨ ਕਰਦੇ ਨੇ :-

**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ...।।**

(ਸ੍ਰੀ ਗੁ. ਗ੍ਰੰ. ਸਾ.ਅੰਗ 167)

ਮੁਫ਼ਲਸ ਵੀ ਸੀ ਮੈਂ, ਯਤੀਮ ਵੀ ਸੀ। ਨਾ ਮਾਂ, ਨਾ ਪਿਤਾ, ਬਹੁਤ ਸੋਹਣਾ ਬਿਆਨ ਕਰ ਰਹੇ ਨੇ ਆਪਣੀ ਅਸਲੀਅਤ।

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ**
**ਸਾ ਬਿਧਿ ਤੁਮ ਹਰਿ ਜਾਣਹੁ ਆਪੇ।।**

(ਸ੍ਰੀ ਗੁ. ਗ੍ਰੰ. ਸਾ.ਅੰਗ 167)

ਜੋ ਮੇਰੀ ਹਾਲਤ ਸੀ, ਤੁਹਾਨੂੰ ਪਤਾ ਹੈ, ਮੈਂ ਕੀ ਸੀ :-

**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ।।**

ਕਹਿੰਦੇ ਨੇ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੀ ਕਿਰਪਾ ਬਖਸ਼ਿਸ਼ ਦੇ ਪਾਤਰ ਬਣੇ। ਇਤਨੇ ਪਾਤਰ ਬਣੇ, ਆਪ ਦਾਮਾਦ ਬਣੇ। ਇਥੋਂ ਦੀ ਭਾਰਤੀ ਪਰੰਪਰਾ ਦੇ ਮੁਤਾਬਕ ਸਮਾਜਿਕ ਪਰੰਪਰਾ ਦੇ ਮੁਤਾਬਕ, ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਪੁੱਛ ਹੀ ਲਿਆ, ਤੈਨੂੰ ਕੀ ਦੇਈਏ। ਪ੍ਰਾਚੀਨ ਜ਼ਮਾਨੇ ਵਿਚ ਐਸਾ ਵੀ ਪੁੱਛ ਲੈਂਦੇ ਸਨ। ਬੱਚੀ ਬੱਚੇ ਦੇ ਆਨੰਦ ਕਾਰਜ ਤੋਂ ਬਾਅਦ, ਕਰੀਬਨ ਕਰੀਬਨ ਵੱਖ ਕਰ ਦਿਤਾ ਜਾਂਦਾ ਸੀ। ਬੱਚੀ ਦੇ ਮਾਂ ਬਾਪ, ਬੱਚੇ ਦੇ ਮਾਂ ਬਾਪ ਦੋਨੋਂ ਕੋਲੋਂ ਪੁਛਦੇ ਸਨ ਅਸੀਂ ਅਪਣੇ ਕੋਲੋਂ ਤੁਹਾਨੂੰ ਕੀ ਦੇਈਏ ਤਾਂ ਕਿ ਆਪਣੀ ਜ਼ਿੰਦਗੀ ਬਤੀਤ ਕਰ ਸਕੋ। ਇਸੇ ਹੀ ਪਰੰਪਰਾ ਦੇ ਮੁਤਾਬਕ ਧੰਨ ਗੁਰੂ ਅਮਰਦਾਸ ਜੀ ਨੇ ਪੁੱਛ ਲਿਆ, ਦਸ ਬੇਟੇ ਤੈਨੂੰ ਕੀ ਦੇ ਦੇਈਏ? ਕੀ ਚਾਹੀਦਾ ਹੈ ? ਗੁਰੂ ਰਾਮਦਾਸ ਜੀ ਦੀ ਮੰਗ :--

**ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ।।**
**ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ।।**

(ਸ੍ਰੀ ਗੁ. ਗ੍ਰੰ. ਸਾ.ਅੰਗ 78-79/)

ਜੇ ਮੈਨੂੰ ਦਾਜ ਦੇ ਵਿਚ ਕੁਛ ਦੇਣਾ ਹੈ, ਮੇਰੀ ਉਪਜੀਵਕਾ ਮੇਰੀ ਜ਼ਿੰਦਗੀ ਚਲਾਉਣ ਵਾਸਤੇ, ਮੇਰੀ ਝੋਲੀ ਵਿਚ ਪ੍ਰਭੂ ਦਾ ਨਾਮ ਵੀ ਪਾ ਦਿਉ। ਇਸ ਤੋਂ ਪਤਾ ਚਲਦਾ ਹੈ ਇਹ ਬਾਲਕ ਬੁੱਢਾ ਪੈਦਾ ਹੋਇਆ ਸੀ। ਕੁੱਛ ਤੇ ਬੱਚਿਆਂ ਦੀ ਤਰ੍ਹਾਂ ਪੈਦਾ ਹੁੰਦੇ ਨੇ, ਬੱਚਿਆਂ ਦੀ ਤਰ੍ਹਾਂ ਹੀ ਮਰ ਜਾਂਦੇ ਨੇ। ਕੁੱਛ ਬਜ਼ੁਰਗਾਂ ਦੀ ਤਰ੍ਹਾਂ ਜੀਂਵਦੇ ਨੇ, ਸੰਸਾਰ ਵਿਚ ਬਜ਼ੁਰਗੀ ਵੰਡਦੇ ਨੇ ਤੇ ਸਮੂਹ ਬ੍ਰਹਿਮੰਡ ਦੇ ਬਜ਼ੁਰਗ ਪਰਿਪੂਰਨ ਪਰਮਾਤਮਾ ਵਿਚ ਲੀਨ ਹੋ ਜਾਂਦੇ ਨੇ। ਕੁੱਛ ਬੱਚਿਆਂ ਦੀ

ਤਰ੍ਹਾਂ ਜੰਮਦੇ ਨੇ, ਬੱਚਿਆਂ ਦੀ ਤਰ੍ਹਾਂ ਹੀ ਮਰ ਜਾਂਦੇ ਨੇ। ਕੀ ਹੋਇਆ ਅੱਸੀ, ਨੱਬੇਸਾਲ ਦੀ ਉਮਰ ਹੈ, ਅਕਲ ਕੱਖ ਵੀ ਨਹੀਂ। ਅਜੇ ਵੀ ਤਾਸ਼ ਪਿਆ ਖੇਡਦਾ ਹੈ। ਜੇ ਪੁੱਛੀਏ ਕੀ ਕਰ ਰਿਹਾ ਹੈਂ। ਕਹਿੰਦਾ ਹੈ ਸਮਾਂ ਪਾਸ ਪਏ ਕਰਦੇ ਹਾਂ। ਹੁਣ ਇਸਨੂੰ ਪੁੱਛੋ ਸਮਾਂ ਹੈ ਵੀ ਸਹੀ ਤੇਰੇ ਕੋਲ, ਰਿਹਾ ਹੈ। ਸਮਾਂ ਪਾਸ ਕਰਦੇ ਨੇ ਬੱਚੇ, ਖੇਡ ਕੇ। ਸਮੇਂ ਨੂੰ ਸਫਲ ਕਰਦੇ ਨੇ ਮਹਾਂ ਪੁਰਸ਼, ਪ੍ਰਭੂ ਦਾ ਨਾਮ ਜਪ ਕੇ ਅਤੇ ਜਪਾ ਕੇ। ਬੱਚੇ ਦੀ ਪਹਿਚਾਣ ਸਮਾਂ ਪਾਸ ਕਰਨਾ ਹੈ। ਮਹਾਂ-ਪੁਰਸ਼ ਦੀ ਪਹਿਚਾਣ ਸਮੇਂ ਨੂੰ ਸਫਲ ਕਰਨਾ ਹੈ। ਸਮੇਂ ਦੀ ਸਹੀ ਵਰਤੋ ਕਰ ਲੈਣੀ। ਸਮੇਂ ਨੂੰ ਸਫਲ ਕਰ ਲੈਣਾ। ਐਸੀ ਇਕ ਮਹਾਨ ਸਫਲ ਆਤਮਾ ਦਾ ਅੱਜ ਦੇ ਦਿਨ ਆਗਮਨ ਹੋਇਆ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦੀ ਦੇਣ। ਸਭ ਤੋਂ ਵਡਾ ਇਹ ਸੰਸਾਰ ਦਾ ਤੀਰਥ, ਰੂਏ-ਜ਼ਮੀਨ ਤੇ ਐਸਾ ਹੋਰ ਕੋਈ ਤੀਰਥ ਨਹੀਂ ਹੈ। ਇਹ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦੀ ਦੇਣ, ਉਨ੍ਹਾਂ ਦੀ ਬਖਸ਼ਿਸ਼।

ਇਹ ਜੋ ਮੁੱਖ ਵਾਕ ਆਇਆ ਹੈ। ਇਹ ਪਹਿਲੇ ਪਾਤਸ਼ਾਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਹੈ। ਕੌਮ ਦੀ ਇਕ ਬਦ-ਕਿਸਮਤੀ ਜ਼ਰੂਰ ਹੈ ਕਿ ਨਨਕਾਣਾ ਸਾਹਿਬ ਜਿੱਥੇ ਸਾਡੇ ਕੋਲੋਂ ਚਲਾ ਗਿਆ ( ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦਾ ਪ੍ਰਕਾਸ਼-ਅਸਥਾਨ) ਉਥੇ ਗੁਰੂ ਰਾਮਦਾਸ ਜੀ ਮਹਾਰਾਜ ਜੀ ਦਾ ਪ੍ਰਕਾਸ਼ ਅਸਥਾਨ ਵੀ ਚਲਾ ਗਿਆ, ਚੂਨਾ ਮੰਡੀ, ਲਾਹੌਰ। ਇਹ ਪੰਜਾਬ ਗੁਰੂ ਦੀ ਧਰਤੀ ਸੀ। ਪੰਜਾਬ ਦੀ ਵੰਡ, ਇਹ ਤੇ ਗੁਰੂਆਂ ਦੀ ਧਰਤੀ ਦੀ ਵੰਡ ਹੋ ਗਈ। ਸੱਠ ਫੀਸਦੀ ਪੰਜਾਬ ਚਲਾ ਗਿਆ ਸਿਰਫ 40 ਫੀਸਦੀ ਇਧਰ ਰਿਹਾ। ਬੜੇ ਬੜੇ ਕੀਮਤੀ ਅਸਥਾਨ, ਭਾਵੇਂ ਸਾਨੂੰ ਅੱਜ ਪੰਜਾਹ ਪਚਵੰਜਾ ਸਾਲ ਹੋ ਗਏ ਨੇ ਅਰਦਾਸ ਕਰਦਿਆਂ, ਹੇ ਦਾਤਾ ! ਜਿਹੜੇ ਜਿਹੜੇ ਗੁਰਧਾਮ, ਗੁਰ-ਤੀਰਥ ਪੰਥ ਤੋਂ ਵਿਛੋੜੇ ਗਏ ਨੇ ਉਨ੍ਹਾਂ ਦੀ ਸੇਵਾ ਸੰਭਾਲ ਤੇ ਖੁਲ੍ਹੇ ਦਰਸ਼ਨ ਦੀਦਾਰ ਦਾ ਸੁਭਾਗ ਪ੍ਰਾਪਤ ਕਰਾਉ, ਬਖਸ਼ਿਸ਼ ਕਰੋ।

ਮੈਂ ਐਸਾ ਸਮਝਦਾ ਹਾਂ। ਇਹ ਅਰਦਾਸਾਂ ਵਿਅਰਥ ਤੇ ਨਹੀਂ ਜਾਣਗੀਆਂ। ਕਿਸੇ ਦਿਨ ਸਾਰਥਕ ਹੋਣਗੀਆਂ। ਇਹ ਬੀਜ ਕਿਸੇ ਦਿਨ ਬਿਰਖ ਬਣੇਗਾ। ਇਹ ਜੋ ਰੂਏ-ਜ਼ਮੀਨ ਤੇ ਸਾਰੀ ਦੁਨੀਆ ਦੇ ਗੁਰਦਵਾਰਿਆਂ ਵਿਚ ਇਹ ਬੀਜ ਅਰਦਾਸ ਦੇ ਰੂਪ ਵਿਚ ਬੋਇਆ ਜਾ ਰਿਹਾ ਹੈ, ਨਿਸਫਲ ਨਹੀਂ ਜਾਏਗਾ। ਐਸੀ ਮੇਰੀ ਆਤਮਾ ਕਹਿੰਦੀ ਹੈ।

ਖ਼ੈਰ ਪਹਿਲੇ ਪਾਤਸ਼ਾਹ ਜੀ ਨੇ ਇਹ ਜੋ ਮੁਖਵਾਕ ਬਖਸ਼ਿਸ਼ ਕੀਤਾ ਹੈ। ਇਸ ਦੇ ਵਿਚ ਜੋ ਧਨ ਦੇ ਪ੍ਰਭਾਉ ਹੇਠ ਜੀਂਵਦਾ ਹੈ। ਧਰਮ ਨੂੰ ਕੁਝ ਵੀ ਨਹੀਂ ਸਮਝਦਾ। ਧਰਮ ਤੋਂ ਪ੍ਰਭਾਵਤ ਨਹੀਂ ਹੈ। ਹੁਣ ਦੋ ਨੁਕਤੇ ਦਾਸ ਦੇ ਵੀ ਪੜ੍ਹ ਲੈਣਾ ਤੇ ਮੈਂ ਮੁਆਫੀ ਵੀ ਮੰਗ ਲਵਾਂ, ਜੋ ਸਿਰਫ ਧਨ ਤੋਂ ਪ੍ਰਭਾਵਤ ਹੈ, ਧਰਮ

ਦਾ ਉਸ ਦੇ ਉਤੇ ਕੋਈ ਅਸਰ ਨਹੀਂ ਚਾਹੇ ਉਹ ਪੜ੍ਹਿਆ ਲਿਖਿਆ ਹੈ, ਚਾਹੇ ਉਹ ਅਨਪੜ੍ਹ ਹੈ। ਚਾਹੇ ਉੱਚੀ ਕੁਲ ਦੇ ਵਿਚ ਹੈ, ਚਾਹੇ ਛੋਟੀ ਕੁਲ ਦੇ ਵਿਚ ਹੈ। ਚੋਰ ਜ਼ਰੂਰ ਹੋਵੇਗਾ। ਧਨ ਦਾ ਪ੍ਰਭਾਵ ਇਸ ਨੂੰ ਬੇਈਮਾਨ ਜ਼ਰੂਰ ਬਣਾਵੇਗਾ। ਧਨ ਦਾ ਪ੍ਰਭਾਉ ਇਸਨੂੰ ਚੋਰ ਜ਼ਰੂਰ ਬਣਾਏਗਾ। ਧਨ ਦਾ ਪ੍ਰਭਾਵ ਇਸ ਨੂੰ ਠੱਗ ਜ਼ਰੂਰ ਬਣਾਏਗਾ। ਧਨ ਦਾ ਪ੍ਰਭਾਵ ਹੈ, ਧਰਮ ਦਾ ਪ੍ਰਭਾਉ ਨਹੀਂ ਹੈ, ਇਸ ਨੂੰ ਡਕੈਤ ਜ਼ਰੂਰ ਬਣਾਏਗਾ। ਅਸਲ ਵਿਚ ਸੰਸਾਰ ਤੇ ਚੋਰਾਂ ਨਾਲ ਹੀ ਭਰ ਗਿਆ ਹੈ, ਡਕੈਤਾਂ ਨਾਲ ਭਰ ਗਿਆ ਹੈ, ਬੇਈਮਾਨਾਂ ਨਾਲ ਭਰ ਗਿਆ ਹੈ। ਕੇਵਲ ਧਨ ਦਾ ਪ੍ਰਭਾਵ। ਅਗਰ ਧਰਮ ਦਾ ਪ੍ਰਭਾਵ ਹੈ ਤੇ ਇਹ ਮਨੁਖ ਨੂੰ ਸੰਤ ਬਣਾ ਦੇਵੇਗਾ, ਰਾਜ ਯੋਗੀ ਬਣਾ ਦੇਵੇਗਾ। ਧਰਮ ਉਸਦੇ ਜੀਵਨ ਦਾ ਆਧਾਰ ਹੋਵੇਗਾ। ਮਾਇਆ ਉਸਦੇ ਚਰਨਾਂ ਦੀ ਦਾਸੀ ਹੋਵੇਗੀ। ਧਨ ਉਸ ਦੇ ਵਰਤਣ-ਵਲੇਵੇ ਲਈ ਹੋਵੇਗਾ। ਪਰ ਧਨ ਤੋਂ ਹੀ ਇਹ ਪ੍ਰਭਾਵਤ ਹੈ ਧਰਮ ਦੀ ਕੋਈ ਗੱਲ ਨਹੀਂ, ਇਹ ਚੋਰ ਹੋ ਜਾਏਗਾ। ਇਹ ਗੱਲ ਵੱਖਰੀ ਹੈ ਹੁਣ ਇਨ੍ਹਾਂ ਚੋਰਾਂ ਨੂੰ ਕੋਈ ਸ਼ਰੀਫ ਆਖੇ, ਕਾਰੋਬਾਰੀ ਆਖੇ, ਰਾਜਨੀਤਕ ਆਖੇ, ਕੁਛ ਵੀ ਆਖੇ। ਇਕ ਵੱਡਾ ਮੁਲਕ ਛੋਟੇ ਮੁਲਕ ਨੂੰ ਲੁੱਟ ਰਿਹਾ ਹੈ। ਅਗਰ ਦੇਖੋਗੇ, ਕੋਈ ਇਕ ਮਨੁਖ ਨੂੰ ਲੁੱਟ ਰਿਹਾ ਹੈ, ਕੋਈ ਇਕ ਪ੍ਰਵਾਰ ਨੂੰ ਲੁੱਟ ਰਿਹਾ ਹੈ। ਕੋਈ ਇਕ ਕੌਮ ਨੂੰ ਲੁੱਟ ਰਿਹਾ ਹੈ। ਕੋਈ ਇਕ ਦੇਸ਼ ਨੂੰ ਲੁੱਟ ਰਿਹਾ ਹੈ।

ਰੂਏ-ਜ਼ਮੀਨ ਤੇ ਕੁਝ ਐਸੇ ਵੀ ਦੇਸ਼ ਨੇ ਜੋ ਸਾਰੇ ਹੀ ਦੇਸ਼ਾਂ ਨੂੰ ਲੁੱਟ ਰਹੇ ਨੇ। ਤਾਕਤ ਜ਼ਿਆਦਾ ਹੈ, ਸ਼ਕਤੀ ਜ਼ਿਆਦਾ ਹੈ। ਲੁੱਟਣ ਦੇ ਢੰਗ ਨੇ। ਉਹ ਜਿਹੜੇ ਢੰਗ ਨੇ ਕਿਧਰੇ ਰਾਜਨੀਤੀ ਕਹਿਲਾਉਂਦੇ ਨੇ, ਕਿਧਰੇ ਕਾਰੋਬਾਰੀ ਕਹਿਲਾਉਂਦੇ ਨੇ, ਬਿਜ਼ਨਿੱਸ (business) ਕਹਿਲਾਉਂਦੇ ਨੇ, ਕਿਧਰੇ ਕੁਛ ਤੇ ਕਿਧਰੇ ਕੁਛ। ਅਗਰ ਬਿਜ਼ਨਿੱਸ ਵਿਚ ਬੇਈਮਾਨੀ ਹੈ ਫਿਰ ਉਸਨੂੰ ਬਿਜ਼ਨਿੱਸ ਕਹਿਣ ਦੀ ਕੀ ਲੋੜ ਹੈ, ਕਾਰੋਬਾਰ ਕਹਿਣ ਦੀ ਕੀ ਲੋੜ ਹੈ, ਚੋਰੀ ਹੈ। ਜੇਕਰ ਰਾਜਨੀਤੀ ਵਿਚ ਛੀਨਾ ਝਪਟੀ ਹੈ ਤੇ ਫਿਰ ਇਸ ਨੂੰ ਨੀਤੀ ਕਹਿਣ ਦੀ ਕੀ ਲੋੜ ਹੈ। ਚੋਰੀ ਹੈ। ਧਨ ਦਾ ਹੀ ਪ੍ਰਭਾਵ ਹੈ, ਧਰਮ ਦੀ ਕੋਈ ਗੱਲ ਨਹੀਂ, ਇਹ ਮਨੁੱਖ ਚੋਰ ਹੋਵੇਗਾ। ਕਿਉਂਕਿ ਸਾਰਾ ਸੰਸਾਰ ਚੋਰਾਂ ਦਾ ਸੰਸਾਰ ਹੋ ਜਾਏ ਤਾਂ ਧਨ ਨੂੰ ਤੇ ਛੁਪਾ ਕੇ ਰੱਖਣਾ ਹੀ ਪੈਂਦਾ ਹੈ, ਭਾਵੇਂ ਧਨ ਗੁਰੂ ਦੀ ਗੋਲਕ ਵਿਚ ਹੋਵੇ। ਤਾਲਾ ਤੇ ਲਾਉਣਾ ਹੀ ਪੈਣਾ ਹੈ। ਦੁਕਾਨ ਨੂੰ ਤਾਲਾ ਲਗਾਉ, ਮਕਾਨ ਨੂੰ ਤਾਲਾ ਲਗਾਉ, ਅਟੈਚੀ ਨੂੰ ਤਾਲਾ ਲਗਾਉ, ਸੂਟਕੇਸ ਨੂੰ ਤਾਲਾ ਲਗਾਉ। ਬੜੇ ਬੜੇ ਲਾਕਰ (locker) ਬੈਂਕਾਂ ਦੇ ਚਾਰੋਂ ਪਾਸੇ ਤਾਲੇ ਹੀ ਤਾਲੇ ਤੇ ਜਿੰਨੇ ਤਾਲੇ ਹਨ ਦੁਨੀਆਂ ਵਿਚ ਮੇਰਾ ਖਿਆਲ ਹੈ ਏਨੇ ਚੋਰ ਤਾਂ ਹੋਣਗੇ। ਲਾਜ਼ਮੀ ਹੋਣਗੇ। ਜਿੰਨੇ ਮਕਾਨ, ਇਕ ਇਕ ਮਕਾਨ ਵਿਚ ਵੀਹ ਵੀਹ ਤਾਲੇ। ਸਾਰੇ ਕਮਰਿਆਂ ਨੂੰ ਤਾਲੇ,

ਸਾਰੇ ਸੂਟ-ਕੇਸਾਂ ਨੂੰ ਤਾਲੇ, ਸਾਰੇ ਲਾਕਰਾਂ ਨੂੰ ਤਾਲੇ, ਬੰਦ ਕਰ ਕੇ ਰੱਖਿਆ ਹੈ, ਧਨ ਨੂੰ ਛੁਪਾਉਣਾ ਹੈ। ਤਾਲਿਆਂ ਦੀ ਲੋੜ ਹੈ। ਕਿਉਂ ਛੁਪਾਉਣਾ ਹੈ, ਕਿਉਂਕਿ ਚੋਰ ਨੇ। ਚੋਰ ਵੀ ਆਪਣਾ ਧਨ ਚੋਰਾਂ ਤੋਂ ਛੁਪਾਉਂਦੇ ਨੇ ਤਾਂਕਿ ਦੂਜਾ ਚੋਰ, ਧਨ ਨਾ ਲੁੱਟ ਲਏ। ਕਰੀਬਨ ਕਰੀਬਨ ਚੋਰ ਬਰਾਬਰ ਹੀ ਹੁੰਦੇ ਨੇ, ਚੋਰੀ ਛੋਟੀ ਵੱਡੀ

ਹੋ ਸਕਦੀ ਹੈ। ਇਸ ਵਾਸਤੇ ਪੰਜਾਬੀ ਮੁਹਾਵਰਾ ਹੈ ਕੱਖ ਦੀ ਵੀ ਚੋਰੀ ਅਤੇ ਲੱਖ ਦੀ ਚੋਰੀ, ਇਕੋ ਜਿਹੀ। ਐਸਾ ਕਿਉਂ ਕਹਿ ਦਿਤਾ ਹੈ, ਇਕ ਨੇ ਤੇ ਸਿਰਫ ਕੱਖ ਚੁਰਾਇਆ ਹੈ ਔਰ ਇਕ ਨੇ ਲੱਖ ਚੁਰਾਇਆ ਹੈ। ਇਹ ਦੋਵੇਂ ਬਰਾਬਰ ਕਿਵੇਂ ਹੋ ਗਏ। ਕੱਖ ਦੀ ਚੋਰੀ, ਲੱਖ ਦੀ ਚੋਰੀ। ਚੋਰੀ ਛੋਟੀ ਵੱਡੀ ਹੁੰਦੀ ਹੈ, ਚੋਰ ਛੋਟਾ ਵੱਡਾ ਨਹੀਂ ਹੁੰਦਾ। ਜਿਸਨੂੰ ਛੋਟਾ ਮੌਕਾ ਮਿਲਿਆ ਹੈ ਉਸ ਨੇ ਕੱਖ ਚੁਰਾਇਆ ਹੈ। ਜਿਸ ਨੂੰ ਵੱਡਾ ਮੌਕਾ ਮਿਲਿਆ ਹੈ ਉਸ ਨੇ ਲੱਖ ਚੁਰਾਇਆ ਹੈ। ਜਿਸ ਨੂੰ ਛੋਟਾ ਮੌਕਾ ਮਿਲਿਆ ਹੈ, ਉਸ ਨੇ ਇਕ ਮਨੁਖ ਨੂੰ ਲੁੱਟਿਆ ਹੈ, ਜਿਸ ਨੂੰ ਪੂਰਾ ਮੌਕਾ ਮਿਲਿਆ ਹੈ ਉਸਨੇ ਪੂਰੇ ਪਰਿਵਾਰ ਨੂੰ ਲੁੱਟਿਆ ਹੈ। ਜਿਸ ਨੂੰ ਛੋਟਾ ਮੌਕਾ ਮਿਲਿਆ ਹੈ ਉਸਨੇ ਸਿਰਫ ਕੌਮ ਨੂੰ ਲੁੱਟਿਆ ਹੈ, ਜਿਸ ਨੂੰ ਵੱਡਾ ਮੌਕਾ ਮਿਲਿਆ ਹੈ ਉਸਨੇ ਸਾਰੇ ਦੇਸ਼ ਨੂੰ ਲੁੱਟਿਆ ਹੈ। ਖੂਬ ਲੁੱਟਿਆ ਹੈ, ਰੱਜ ਕੇ ਲੁੱਟਿਆ ਹੈ। ਜਿਹੜਾ ਇਸ ਤੋਂ ਵੀ ਜ਼ਿਆਦਾ ਸੰਪੰਨ ਤੇ ਸਮਰੱਥ ਹੈ ਉਸਨੇ ਸਾਰੀ ਦੁਨੀਆਂ ਨੂੰ ਲੁੱਟਿਆ ਹੈ। ਕਿਉਂਕਿ ਜੇ ਇਹ ਗੁਰਬਾਣੀ ਦਾ ਸ਼ਬਦ ਨਾ ਹੁੰਦਾ ਤਾਂ ਮੈਂ ਨਹੀਂ ਸੀ ਕਹਿਣਾ। ਸਮਾਜ ਇਸ ਵਕਤ ਚੋਰਾਂ ਦਾ ਹੋ ਗਿਆ ਹੈ। ਸਮੁੱਚੇ ਸੰਸਾਰ ਵਿਚ ਚੋਰੀ ਹੈ। ਕਿਸੇ ਇਕ ਦੇਸ਼ ਦਾ ਵੀ ਨਾਮ ਨਹੀਂ ਲੈ ਸਕਦੇ ਜਿਥੇ ਚੋਰੀ ਨਾ ਹੋਵੇ।

ਮੈਨੂੰ ਗੱਲ ਭੁਲਦੀ ਨਹੀਂ, ਚੇਤੇ ਆ ਗਈ ਏ, ਸੰਨ 81 ਦੀ ਗੱਲ ਹੈ, ਦਾਸ ਨਿਊਯਾਰਕ ਸਿੰਘ ਸਭਾ ਵਿਚ ਕਥਾ ਕਰ ਰਿਹਾ ਸੀ। ਇਹ ਅਸਥਾਨ ਉਦੋਂ ਨਵਾਂ ਨਵਾਂ ਬਣਿਆ ਸੀ। ਦਾਸ ਨੂੰ ਬੁਲਾਇਆ, ਬਈ ਪੰਦਰਾਂ ਵੀਹ ਦਿਨ ਕਥਾ ਕਰੋ। ਦਸ ਵੀਹ ਘਰ ਨੇ ਆਲੇ ਦੁਆਲੇ। ਇਹ ਵੀ ਨਹੀਂ ਆਉਂਦੇ ਜੋ ਗੁਰਦੁਆਰੇ ਦਾ ਕੁਝ ਪਤਾ ਚਲੇ, ਬਈ ਗੁਰਦੁਆਰਾ ਬਣਿਆ ਹੈ। ਖੈਰ ਤਿੰਨ ਦਿਨ ਕਥਾ ਕਰਦਿਆਂ ਮੈਨੂੰ ਹੋ ਗਏ ਅਤੇ ਚੌਥੇ ਦਿਨ ਰਾਤ ਨੂੰ ਮੈਂ ਜਦ ਕਥਾ ਕਰਨ ਲੱਗਾ। ਰਾਤ ਨੂੰ ਹੀ ਹੁੰਦੇ ਹਨ ਦੀਵਾਨ, ਸਵੇਰੇ ਤੇ ਕੋਈ ਮੱਥਾ ਟੇਕਣ ਵੀ ਨਹੀਂ ਆਉਂਦਾ। ਟਾਈਮ ਹੀ ਨਹੀਂ ਕਿਸੇ ਕੋਲ, ਭੱਜਦੇ ਨੇ ਕੰਮ ਕਾਰ ਤੇ। ਤੇ ਲਾਈਟ ਚਲੀ ਗਈ। ਕੋਲ ਬੈਠੇ ਸਨ ਮੇਰੇ ਸ੍ਰ. ਕੀਰਤ ਸਿੰਘ, ਸਟੇਜ ਤੇ ਹੀ। ਮੈਂ ਕਿਹਾ ਇੱਥੇ ਵੀ ਲਾਈਟ ਚਲੀ ਜਾਂਦੀ ਹੈ। ਮੈਨੂੰ ਕਹਿਣ ਲੱਗੇ ਜਾਂਦੀ ਤੇ ਨਹੀਂ ਅਸੀਂ ਦੂਜੀ ਦਫ਼ਾ ਹੀ ਦੇਖਿਆ ਹੈ। ਦੂਜੀ ਦਫ਼ਾ ਦੇਖ ਰਹੇ ਹਾਂ।

ਲਾਈਟ ਨਹੀਂ ਜਾਂਦੀ ਇੱਥੇ। ਹੁਣ ਪਿਛੇ ਥੋੜੇ ਹੀ ਦਿਨ ਹੋਏ ਹਨ ਉਦੋਂ ਵੀ ਹਾਦਸਾ ਹੋਇਆ ਹੈ। ਉਦੋਂ ਤਾਂ ਸਾਰੇ ਅਮਰੀਕਾ ਦੀ ਚਲੀ ਗਈ ਸੀ। ਮੈਂ ਸੰਨ 81 ਦੀ ਗੱਲ ਕਰਦਾ ਹਾਂ, ਸਾਰੇ ਨਿਊਯਾਰਕ ਦੀ ਲਾਈਟ ਚਲੀ ਗਈ। ਬਿਜਲੀ ਫੇਲ, ਰਾਤ ਦਾ ਵਕਤ। ਜੋ ਲਿਫਟਾਂ ਵਿਚ ਸਨ, ਉਹ ਲਿਫਟਾਂ ਵਿਚ ਫਸੇ ਰਹਿ ਗਏ। ਜੋ ਇਲੈਕਟ੍ਰਿਕ ਟਰੇਨਾਂ ਵਿਚ ਬੈਠੇ ਸਨ, ਉਹ ਉਨ੍ਹਾਂ ਵਿਚ ਹੀ ਫਸੇ ਰਹਿ ਗਏ। ਸਾਰੇ ਬੈਂਕਾਂ ਦੀ ਸਿੱਕਯੂਅਰਿਟੀ, ਇਲੈਕਟ੍ਰਿਕ ਸਿਸਟਿਮ ਨਾਲ ਹੈ। ਮੈਨੂੰ ਸ੧ਓਂ. ਕੀਰਤ ਸਿੰਘ ਨੇ ਕਿਹਾ, ਇਹ ਸਿਸਟਿਮ ਵੀ ਫੇਲ ਹੋ ਗਿਆ। ਇੱਥੇ ਗਜ਼ਬ ਦੀ ਗੱਲ ਸਾਰੀ ਰਾਤ ਲਾਈਟ ਨਹੀਂ ਆਈ। ਸਵੇਰੇ ਚਾਲੂ ਹੋਈ ਉਸ ਦੇ ਨਾਲ ਹਰ ਮਨੁੱਖ ਨੇ ਟੀ.ਵੀ. ਖੋਲ੍ਹਿਆ, ਬਈ ਦੇਖੀਏ ਕਾਰਣ ਕੀ ਹੈ। ਪਤਾ ਚਲਿਆ ਅਸਮਾਨੀ ਬਿਜਲੀ ਨਿਊਯਾਰਕ ਦੇ ਸਭ ਤੋਂ ਵੱਡੇ ਟਰਾਂਸਫਾਰਮਰ ਤੇ ਗਿਰ ਗਈ। ਉਸਨੇ ਸਾਰਾ ਸਿਸਟਿਮ ਤੋੜ ਕੇ ਰੱਖ ਦਿੱਤਾ। ਟਰਾਂਸਫਾਰਮਰ ਜਲਾ ਕੇ ਰੱਖ ਦਿੱਤਾ। ਸਿਸਟਿਮ ਸਾਰਾ ਭੰਗ ਹੋ ਗਿਆ। ਉਸ ਰਾਤ ਨੂੰ, ਇਕ ਰਾਤ ਨੂੰ 4400 ਚੋਰ ਪਕੜੇ ਗਏ, ਬੈਂਕ ਲੁਟਦੇ, ਦੁਕਾਨਾਂ ਲੁਟਦੇ, ਘਰ ਲੁਟਦੇ, ਅੰਧੇਰਾ ਸੀ। ਉਨ੍ਹਾਂ ਨੂੰ ਪਤਾ ਚਲ ਗਿਆ ਸੀ ਕਿ ਸਿਕਯੂਅਰਿਟੀ ਸਿਸਟਿਮ ਤੇ ਫੇਲ ਹੋ ਗਿਆ ਹੈ। ਬੈਂਕ ਲੁਟੇ ਗਏ, ਸਟੋਰ ਲੁੱਟੇ ਗਏ, ਦੁਕਾਨਾਂ ਲੁੱਟੀਆਂ ਗਈਆਂ। ਚੁਤਾਲੀ ਸੌ ਚੋਰ ਇਕ ਰਾਤ ਵਿਚ ਪਕੜੇ ਗਏ। ਹੁਣ ਸਾਰੀ ਪੁਲਿਸ ਹਰਕਤ ਵਿਚ ਆ ਗਈ ਕਿਉਂਕਿ ਅੰਧੇਰਾ ਹੈ। ਕੋਈ ਗੜ-ਬੜ ਨਾ ਹੋ ਜਾਏ। ਮੈਂ ਇਹ ਦੇਖ ਕੇ, ਦਿਨ ਵਿਚ ਅਖਬਾਰਾਂ ਨੂੰ ਪੜ੍ਹ ਕੇ, ਸੁਣ ਕੇ, ਟੀ ਵੀ ਦੇਖ ਕੇ ਦੰਗ ਰਹਿ ਗਿਆ। ਫਿਰ ਮੈਂ ਸ੍ਰ. ਕੀਰਤ ਸਿੰਘ ਨੂੰ ਕਿਹਾ ਕਿ ਗਲ ਇਹ ਹੈ ਇਕ ਰਾਤ ਲਾਈਟ ਗਈ ਹੈ ਨਿਊਯਾਰਕ ਵਿਚ, 4400 ਚੋਰ ਪਕੜੇ ਗਏ ਨੇ, ਜਿਹੜੇ ਨਹੀਂ ਪਕੜੇ ਗਏ ਉਹ ਅਲੱਗ ਕਿਉਂਕਿ ਪੁਲਿਸ ਕਹਿ ਰਹੀ ਸੀ, ਜਿਹੜੇ ਪਕੜੇ ਗਏ ਨੇ ਇਹ ਤੇ ਕੁਛ ਵੀ ਨਹੀਂ। ਇਸ ਤੋਂ ਸੱਤ ਅੱਠ ਗੁਣਾਂ ਹੋਰ ਨੇ ਜੋ ਬੈਂਕਾਂ ਦੇ ਬੈਂਕ, ਸਟੋਰਾਂ ਦੇ ਸਟੋਰ ਲੁੱਟ ਕੇ ਲੈ ਗਏ ਨੇ। ਨਹੀਂ ਪਕੜੇ ਗਏ। ਕਿਉਂਕਿ ਜਿਤਨੇ ਚੋਰ ਸਨ ਇਤਨੀ ਪੁਲਿਸ ਨਹੀਂ ਸੀ। ਜਿਸ ਦਾ ਦਾਅ ਲੱਗਿਆ ਉਹ ਸਭ ਚੁਰਾਉਣ ਲੱਗ ਪਿਆ। ਮੈਂ ਸ੍ਰ. ਕੀਰਤ ਸਿੰਘ ਨੂੰ ਕਿਹਾ ਫਿਰ ਅਮਰੀਕਾ ਨਾਲੋਂ ਭਾਰਤ ਚੰਗਾ ਹੈ। ਕਈ ਪ੍ਰਾਂਤਾਂ ਵਿਚ ਰਾਤ ਨੂੰ ਰੋਜ਼ ਲਾਈਟ ਜਾਂਦੀ ਹੈ ਇਕ ਵੀ ਚੋਰ ਨਹੀਂ ਪਕੜਿਆ ਜਾਂਦਾ। ਚੋਰੀ ਇਤਨੀ ਹੁੰਦੀ ਨਹੀਂ। ਮੈਂ ਕਿਹਾ, ਮੈਂ ਤੇ ਸਮਝਦਾ ਸੀ ਹਿੰਦੋਸਤਾਨ ਨਾਲੋਂ ਅਮਰੀਕਾ ਬਹੁਤ ਅੱਗੇ ਹੈ। ਮੈਨੂੰ ਤੇ ਇੰਝ ਲਗਦਾ ਹੈ ਕਿ ਇਹ ਚੋਰਾਂ ਦਾ ਹੀ ਦੇਸ਼ ਹੈ। ਹੱਦ ਹੋ ਗਈ, ਏਨੇ ਚੋਰ ਇਕ ਰਾਤ ਦੇ ਵਿਚ। ਦਰਅਸਲ ਅਗਰ ਕੋਈ ਸ਼ਰੀਫ ਹੈ ਤੇ ਉਹ ਇਸ ਵਾਸਤੇ ਹੈ, ਅਜੇ ਚੋਰੀ ਕਰਨ ਦਾ ਮੌਕਾ ਨਹੀਂ ਮਿਲਿਆ। ਛੋਟਾ ਮੌਕਾ

ਮਿਲਿਆ ਹੈ ਉਹ ਗੁਰਦੁਆਰੇ ਤੋਂ ਕਿਸੇ ਦੀਆਂ ਚਪਲਾਂ ਚੁਰਾ ਕੇ ਹੀ ਲੈ ਗਿਆ। ਵੱਡਾ ਮੌਕਾ ਮਿਲਿਆ ਸਾਰੀ ਗੋਲਕ ਹੜਪ ਕਰਕੇ ਲੈ ਗਿਆ। ਮੌਕੇ ਦੀ ਗੱਲ ਹੈ। ਛੋਟਾ ਮੌਕਾ ਮਿਲਿਆ ਹੈ, ਇਕ ਬੰਦੇ ਨੂੰ ਲੁੱਟਿਆ ਹੈ, ਵੱਡਾ ਮੌਕਾ ਮਿਲਿਆ ਹੈ ਸਾਰੇ ਪਰਵਾਰ ਨੂੰ ਲੁੱਟਿਆ ਹੈ। ਹੋਰ ਵੱਡਾ ਮੌਕਾ ਮਿਲਿਆ ਹੈ ਸਾਰੀ ਕੌਮ ਨੂੰ ਲੁਟਿਆ ਹੈ ਹੋਰ ਵੱਡਾ ਮੌਕਾ ਮਿਲਿਆ ਹੈ ਸਾਰੇ ਦੇਸ਼ ਨੂੰ ਲੁੱਟਿਆ ਹੈ। ਇਸ ਤੋਂ ਜ਼ਿਆਦਾ ਸਮਰੱਥਾ ਹੈ, ਸਾਰੀ ਦੁਨੀਆਂ ਨੂੰ ਲੁੱਟਿਆ ਹੈ। ਇਸ ਦੁਨੀਆਂ ਵਿਚ, ਦੁਨੀਆਂ ਦੇ ਲੁਟੇਰੇ, ਪਰਵਾਰ ਦੇ ਲੁਟੇਰੇ, ਕੌਮ ਦੇ ਲੁਟੇਰੇ, ਵਿਅਕਤੀ ਵਿਅਕਤੀ ਦੇ ਲੁਟੇਰੇ ਮੌਜੂਦ ਨੇ, ਸਮਾਜ ਚੋਰਾਂ ਦਾ ਹੈ।

ਏਨੇ ਤਾਲੇ, ਸਾਈਕਲ ਨੂੰ ਤਾਲਾ ਲਾਉ, ਕਾਰ ਨੂੰ ਤਾਲਾ ਲਾਉ, ਸਕੂਟਰ ਨੂੰ ਤਾਲਾ ਲਾਉ, ਦੁਕਾਨ ਨੂੰ ਤਾਲਾ ਲਾਉ, ਮਕਾਨ ਨੂੰ ਤਾਲਾ ਲਾਉ। ਹਰ ਪਾਸੇ ਤਾਲੇ ਹੀ ਤਾਲੇ। ਤਾਲੇ ਸੰਗਤਾਂ ਤੋਂ ਡਰਦੇ ਨਹੀਂ ਲਾਏ ਜਾਂਦੇ, ਚੋਰਾਂ ਤੋਂ ਡਰਦੇ ਲਾਏ ਜਾਂਦੇ ਨੇ। ਇਸ ਦਾ ਮਤਲਬ ਚੋਰੀ ਤੇ ਚੋਰ ਹਰ ਜਗ੍ਹਾਂ ਮੌਜੂਦ ਹੈ। ਗ਼ਾਲਬਨ ਅੱਠ ਨੌ ਸਾਲ ਪੁਰਾਣੀ ਗੱਲ ਹੈ, ਇਤਿਹਾਸਿਕ ਮੰਦਰ ਹੈ ਸ਼ਿਵਜੀ ਦਾ, ਮੁਕਟ ਚੋਰੀ ਹੋ ਗਿਆ। ਮੁਕਟ ਦੇ ਉੱਪਰ ਹੀਰੇ ਪੰਨੇ ਜੜ੍ਹਤ ਸਨ, ਕਰੋੜਾਂ ਦਾ ਮੁਕਟ, ਚੋਰੀ ਹੋ ਗਿਆ। ਸਾਰੇ ਦੇਸ਼ ਵਿਚ ਹਲਚਲ। ਯੂ.ਪੀ. ਵਿਚ ਤਾਂ ਹਲਚਲ ਹੋਣੀ ਹੀ ਸੀ। ਸਾਰੇ ਯੂ.ਪੀ. ਵਿਚ ਬਹੁਤ ਵੱਡੇ ਪੱਧਰ ਤੇ ਹਲਚਲ। ਹੈਂ ! ਇਤਿਹਾਸਿਕ ਔਰ ਕੀਮਤੀ ਮੁਕਟ ਚੋਰੀ ਹੋ ਗਿਆ ਹੈ। ਤਿੰਨ ਮਹੀਨਿਆਂ ਬਾਅਦ ਉਹ ਮੁਕਟ ਫਿਰ ਪੂਜਾਰੀ ਕੋਲੋਂ ਮਿਲਿਆ। ਅਖਬਾਰਾਂ ਦੀ ਖ਼ਬਰ, ਟੀ. ਵੀ. ਦੀ ਖ਼ਬਰ। ਇਸ ਦਾ ਮਤਲਬ ਜੋ ਪੂਜਾ ਕਰ ਰਿਹਾ ਸੀ ਉਹ ਵੀ ਚੋਰ ਸੀ। ਬਾਅਦ ਵਿਚ ਪਤਾ ਚਲਿਆ, ਮੁਖੀਏ ਵੀ ਨਾਲ ਸਨ। ਤੇ ਮੰਦਰ ਦੇ ਜੋ ਮੁੰਤਜ਼ਿਮ ਸਨ ਉਹ ਵੀ ਚੋਰ ਸਨ। ਹੱਦ ਹੋ ਗਈ, ਸਮਾਜ ਚੋਰਾਂ ਦਾ ਹੈ। ਜਿਸ ਨੂੰ ਮੌਕਾ ਨਹੀਂ ਮਿਲਿਆ, ਬਸ ਸ਼ਰੀਫ ਹੈ। ਜਦ ਮੈਨੂੰ ਕੋਈ ਕਹਿੰਦਾ ਹੈ, ਦੋ ਲਫਜ਼ ਮੈਂ ਕਹਿ ਦਿਆਂ, ਬਈ ਫਲਾਣਾ ਤਾਂ ਬੜਾ ਤਿਆਗੀ ਹੈ। ਮੈਂ ਕਹਿੰਦਾ ਹੁੰਦਾ ਹਾਂ ਹੱਥ ਮਾਰਣ ਦਾ ਮੌਕਾ ਨਹੀਂ ਮਿਲਿਆ, ਆਪੇ ਹੀ ਤਿਆਗੀ ਹੈ। ਫਲਾਣਾ ਤੇ ਬੜਾ ਸਦਾਚਾਰੀ ਹੈ। ਦੁਰਾਚਾਰੀ ਹੋਣ ਦਾ ਮੌਕਾ ਨਹੀਂ ਮਿਲਿਆ, ਆਪੇ ਹੀ ਸਦਾਚਾਰੀ ਹੈ। ਖੇਡ ਸਾਰੀ ਮੌਕੇ ਦੀ ਹੈ। ਮੌਕਾ ਛੋਟਾ ਮਿਲਿਆ ਹੈ, ਛੋਟਾ ਚੋਰ ਹੈ। ਮੌਕਾ ਵੱਡਾ ਮਿਲਿਆ ਹੈ ਤੇ ਵੱਡੀ ਚੋਰੀ ਹੋ ਗਈ। ਇਸ ਵਾਸਤੇ ਕਹਿੰਦੇ ਨੇ ਚੋਰ ਸਾਰੇ ਇਕੋ ਜਿਹੇ ਹੁੰਦੇ ਨੇ। ਚੋਰੀ ਛੋਟੀ ਹੁੰਦੀ ਹੈ, ਚੋਰੀ ਵੱਡੀ ਹੁੰਦੀ ਹੈ। ਇਸ ਪਾਵਨ ਪਵਿਤਰ ਵਾਕ ਵਿਚ ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ :--

**ਚੋਰ ਕੀ ਹਾਮਾ ਭਰੇ ਨ ਕੋਇ॥**

ਇਹ ਪਹਿਲੇ ਪਾਤਸ਼ਾਹ ਜੀ ਦਾ ਵਾਕ ਹੈ ਜੋ ਹੁਕਮਨਾਮਾ ਆਇਆ ਹੈ।

ਨਾ ਹੁੰਦਾ ਤਾਂ ਮੈਂ ਇਤਨੀ ਗਲ ਨਹੀਂ ਕਰਨੀ ਸੀ। ਗੁਰੂ ਨਾਨਕ ਦੇਵ ਜੀ ਦੇ ਸ਼ਬਦ ਨੂੰ ਟੇਕ ਬਣਾ ਕੇ ਇਤਨੀ ਗੱਲ ਆਖੀ ਹੈ। ਚਾਰੋਂ ਪਾਸੇ ਵਾਪਾਰ ਦੇ ਨਾਮ ਤੇ ਵੀ ਚੋਰੀ, ਰਾਜਨੀਤੀ ਦੇ ਨਾਮ ਤੇ ਵੀ ਚੋਰੀ, ਧਰਮ ਦੇ ਨਾਮ ਤੇ ਵੀ ਚੋਰੀ। ਠੀਕ ਹੈ, ਪੁਲਿਸ ਹੈ, ਹੱਥਕੜੀਆਂ ਹਨ, ਜੇਲ੍ਹਾਂ ਹਨ। ਫਿਰ ਕਾਨੂੰਨ ਬਣਾਉਣ ਵਾਲੇ ਜੇ ਚੋਰ ਹੋਣ ਤਾਂ ਫਿਰ ਕਾਨੂੰਨ ਦੀ ਹਿਫਾਜ਼ਤ ਕਰਨ ਵਾਲੇ ਚੋਰ ਹੋਣਗੇ। ਸ਼ੇਖ ਸਾਅਦੀ ਸਾਹਿਬ ਦਾ ਇਕ ਕੀਮਤੀ ਬੋਲ ਚੇਤੇ ਆ ਗਿਆ ਹੈ:-

*ਦੁਸਦੇ ਮੁਹਾਫਿਜ਼ ਬਦ ਬਹੀਖਾ ਸ਼ੈਤਾਨ ਨਾਜ਼ਮ ਮੇਂ ਸਵਦ*

ਦੁਸਦ ਕਹਿੰਦੇ ਨੇ ਚੋਰ ਨੂੰ। ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ ਮੈਂ ਤੇ ਦੇਖ ਕੇ ਦੰਗ ਹੋਇਆ ਹਾਂ। ਚੋਰ ਹੀ ਰਖਵਾਲੇ ਬਣੇ ਹੋਏ ਹਨ, ਚੋਰ ਹੀ ਪਹਿਰੇਦਾਰ ਬਣੇ ਹੋਏ ਹਨ। ਦੁਸਦੇ ਮੁਹਾਫਿਜ਼, ਮੁਹਾਫਿਜ਼ ਕਹਿੰਦੇ ਨੇ ਰਖਵਾਲੇ ਨੂੰ, ਦੁਸਦ ਕਹਿੰਦੇ ਨੇ ਚੋਰ ਨੂੰ, *ਦੁਸਦੇ ਮੁਹਾਫਿਜ਼ ਬਦ ਬਹੀਖਾ ਸ਼ੈਤਾਨ ਨਾਜ਼ਮ ਮੇਂ ਸਵਦ।* ਸ਼ਹਿਰ ਦਾ ਜਿਸ ਨੇ ਇੰਤਜ਼ਾਮ ਕਰਨਾ ਹੋਵੇ, ਸੁਰਖਸ਼ਾ, ਉਸਨੂੰ ਪ੍ਰਾਚੀਨ ਕਾਲ ਵਿਚ ਪਰਸ਼ੀਅਨ ਵਿਚ ਨਾਜ਼ਮ ਕਹਿੰਦੇ ਸੀ। ਅੱਜ ਐਸ. ਪੀ. ਕਹਿ ਦਿਉ, ਕੁਲੈਕਟਰ ਕਹਿ ਦਿਉ। ਜ਼ਿਲੇ ਵਿਚ ਅਮਨ-ਅਮਾਨ ਕਾਇਮ ਰਹੇ। ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ ਜਿਹੜਾ ਨਾਜ਼ਮ ਹੈ ਉਹ ਤੇ ਸ਼ੈਤਾਨ ਹੈ। ਜਿਹੜਾ ਪਹਿਰੇਦਾਰ ਹੈ ਉਹ ਤੇ ਚੋਰ ਹੈ। ਦੇਸ਼ ਦਾ ਰਖਵਾਲਾ, ਖ਼ੁਦਾ ਹੀ ਹੋਵੇਗਾ। ਦੁਸਦੇ ਮੁਹਾਫਿਜ਼, ਭਾਵੇਂ ਇਰਾਨੀ ਸੂਫ਼ੀ ਸੰਤ ਹੈ ਉਸ ਸਮੇਂ ਈਰਾਨ ਦੀ ਗੱਲ ਕਰਦਾ ਹੈ। ਦੁਸਦੇ *ਮੁਹਾਫਿਜ਼ ਬਦ ਬਹੀਖਾ ਸ਼ੈਤਾਨ ਨਾਜ਼ਮ ਮੇਂ ਸਵਦ।* ਜਿਸਨੇ ਇੰਤਜ਼ਾਮ ਕਰਨਾ ਹੈ ਸਾਰੇ ਸ਼ਹਿਰ ਦਾ, ਸਾਰੇ ਜ਼ਿਲੇ ਦਾ ਉਹ ਤੇ ਸ਼ੈਤਾਨ ਹੈ। ਜਿਸਨੇ ਰਖਵਾਲੀ ਕਰਨੀ ਹੈ ਉਹ ਤੇ ਦੁਸ਼ਟ ਹੈ। ਚੋਰ ਨੂੰ ਦੁਸ਼ਟ ਕਹਿੰਦੇ ਨੇ ਉਹ ਤੇ ਚੋਰ ਹੈ। ਕਹਿੰਦਾ ਹੈ ਦੇਸ਼ ਦਾ ਰਖਵਾਲਾ ਤੇ ਖ਼ੁਦਾ ਹੀ ਹੋਵੇਗਾ।

ਅਸੀਂ ਜਿਸ ਸਮਾਜ ਵਿਚ ਜੀਅ ਰਹੇ ਹਾਂ, ਇਤਨੀ ਚੋਰੀ ਪਹਿਲੇ ਨਹੀਂ ਸੀ। ਜੈਸੇ ਜੈਸੇ ਪਿੱਛੇ ਜਾਉਗੇ, ਜੈਸੇ ਬੱਚਾ ਸਬਰ ਤੇ ਸੰਤੋਖੀ ਹੁੰਦਾ ਹੈ, ਮਾਸੂਮ। ਮਾਸੂਮ ਸਮਾਜ ਸੀ, ਭੋਲਾ ਸਮਾਜ ਸੀ, ਐਸਾ ਨਹੀਂ ਸੀ। ਇਹ ਵਿਆਪਕ ਪੱਧਰ ਤੇ ਚੋਰੀ ਕਿਉਂ ਹੋ ਗਈ ਏ। ਇਕੋ ਹੀ ਪ੍ਰਭਾਉ ਹੈ ਮਨੁਖ ਦੇ ਮਨ ਤੇ ਧਨ ਦਾ। ਜੇ ਮੰਦਰ, ਮਸਜਿਦ, ਗੁਰਦੁਆਰੇ ਵੀ ਆਉਂਦਾ ਹੈ ਕਿ ਹੇ ਗੁਰੂ ! ਤੂੰ ਕਾਰੋਬਾਰ ਸਾਡਾ ਠੀਕ ਚਲਾਈਂ। ਧਨ ਆਉਂਦਾ ਰਹੇ, ਭਾਵੇਂ ਤੂੰ ਮਿਲ ਯਾ ਨਾ ਮਿਲ, ਤੇਰੀ ਕੋਈ ਲੋੜ ਨਹੀਂ। ਸਾਡਾ ਕੰਮ ਧੰਧਾ ਚਲਦਾ ਰਹੇ। ਬੰਬਈ ਵਿਚ ਇਕ ਕਰੋੜਪਤੀ ਸੱਜਣ ਨੇ ਲੰਗਰ ਪਾਣੀ ਛਕਣ ਤੋਂ ਬਾਅਦ ਕਿਹਾ ਗਿਆਨੀ ਜੀ ਅਰਦਾਸ ਕਰੋ। ਹੁਣ ਧਨ ਤਾਂ ਉਸਦੇ ਕੋਲ ਇਤਨਾ ਆਉਂਦਾ ਹੈ, ਗਿਣਨ

ਵਾਸਤੇ ਮੇਰਾ ਖਿਆਲ ਹੈ ਅਠ ਦਸ ਬੰਦੇ ਬੈਠਦੇ ਹੋਣਗੇ ਜੋ ਰੋਜ਼ ਦੀ ਆਮਦਨ ਹੈ। ਮੈਂ ਕਿਹਾ ਗੁਰਮੁਖਾ ਕੀ ਅਰਦਾਸ ਕਰਨੀ ਹੈ, ਕਹਿਣ ਲਗੇ ਧੰਧਾ ਚਲਦਾ ਰਹੇ ਤੇ ਕੁਝ ਹੋਰ ਵਾਧਾ ਹੋ ਜਾਏ, ਗੁਰੂ ਵਾਧਾ ਕਰੇ। ਮੈਂ ਕਿਹਾ ਅਜੇ ਵੀ ਰਜਿਆ ਕੋਈ ਨਹੀਂ ਫਿਰ। ਕੇਵਲ ਧਨ ਦਾ ਪ੍ਰਭਾਵ। ਐਸੇ ਮਨੁਖ ਦੀ ਪਾਠ ਪੂਜਾ, ਦਾਨ ਪੁੰਨ, ਸੇਵਾ ਸਿਮਰਨ, ਕਥਾ ਕੀਰਤਨ ਕੇਵਲ ਧਨ ਲਈ ਹੈ, ਧਰਮ ਲਈ ਨਹੀਂ, ਪਰਮਾਤਮਾ ਲਈ ਨਹੀਂ, ਗੁਰੂ ਲਈ ਨਹੀਂ। ਚੂੰਕਿ ਸਮਾਜ ਚੋਰਾਂ ਦਾ ਹੈ ਤੇ ਧਨ ਨੂੰ ਛੁਪਾ ਕੇ ਰੱਖਣਾ ਪੈਂਦਾ ਹੈ। ਕਬੀਰ ਕਹਿੰਦੇ ਨੇ ਹੀਰੇ ਤੇ ਗਲੀ ਗਲੀ ਪਏ ਨੇ, ਹਰ ਪਾਸੇ ਪਏ ਨੇ, ਕੋਈ ਲੁਟਦਾ ਹੀ ਨਹੀਂ, ਕੋਈ ਚੁਰਾਂਦਾ ਹੀ ਨਹੀਂ :-

**ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥**
**ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥੪੧॥**

(ਸ੍ਰੀ ਗੁ. ਗ੍ਰੀ. ਸਾ.ਅੰਗ 1366)

ਦੁਨੀਆਂ ਦੀ ਸਾਰੀ ਦੌਲਤ ਨਿਛਾਵਰ ਕੀਤੀ ਜਾ ਸਕਦੀ ਹੈ, ਉਸ ਵੱਡਮੁਲੇ ਹੀਰੇ ਤੋਂ। ਕਬੀਰ ਕਹਿੰਦੇ ਨੇ ਜਿਤਨਾ ਲੁੱਟਣਾ ਹੈ, ਲੁੱਟ ਲੈ। ਲੁਟਿਆ ਨਹੀਂ, ਚੁਰਾਇਆ ਨਹੀਂ, ਬਾਅਦ ਵਿਚ ਪਸ਼ਚਾਤਾਪ ਹੋਵੇਗਾ। ਸੰਸਾਰ ਵਿਚ ਕੀਤੀ ਹੋਈ ਧਨ ਦੀ ਚੋਰੀ, ਬੇਈਮਾਨੀ ਠੱਗੀ ਅੰਤਮ ਸਮੇਂ ਸਵਾਏ ਪਸ਼ਚਾਤਾਪ ਤੋਂ ਹੋਰ ਕੁਛ ਨਹੀਂ ਹੁੰਦਾ। ਅੰਤਮ ਸਮੇਂ ਮਨੁੱਖ ਰੋਂਦਾ ਹੈ ਤੇ ਪਿਟੱਦਾ ਹੈ ਤੇ ਸਾਰੇ ਦੁੱਖਾਂ ਦੇ ਭੋਗ ਭੋਗਣੇ ਪੈਂਦੇ ਨੇ, ਏਸੇ ਹੀ ਸ਼ਬਦ ਵਿਚ ਆ ਜਾਏਗਾ। ਲੇਕਿਨ ਰਾਮ ਨਾਮ ਲੁੱਟਿਆ ਨਹੀ, ਚੁਰਾਇਆ ਨਹੀਂ, ਅੰਤਮ ਸਮੇਂ ਬਸ਼ ਏਹੀ ਪਛਤਾਵਾ ਹੋਵੇਗਾ, ਮੈਂ ਨਹੀਂ ਲੁੱਟਿਆ। ਕਾਸ਼ ! ਲੁੱਟ ਲੈਂਦਾ। ਧਨ ਦੇ ਲੁੱਟਣ ਵਾਲੇ ਨੂੰ ਲੁਟੇਰਾ ਕਹਿੰਦੇ ਨੇ। ਨਾਮ ਦੇ ਲੁੱਟਣ ਵਾਲੇ ਨੂੰ ਸੰਤ ਕਹਿੰਦੇ ਨੇ। ਗੁਰਮੁਖ ਕਹਿੰਦੇ ਨੇ, ਬ੍ਰਹਮ ਗਿਆਨੀ ਕਹਿੰਦੇ ਨੇ, ਭਗਤ ਕਹਿੰਦੇ ਨੇ। ਧਨ ਦੇ ਲੁਟੇਰੇ ਅਗਰ ਗਰਿਫ਼ਤ ਵਿਚ ਆ ਜਾਣ, ਪਕੜ ਵਿਚ ਆ ਜਾਣ, ਅਪਮਾਨਿਤ ਹੁੰਦੇ ਨੇ। ਨਾਮ ਦੇ ਲੁਟੇਰੇ ਦਾ ਪ੍ਰਮਾਤਮਾ ਆਪ ਸਨਮਾਨ ਕਰਦਾ ਹੈ। ਸਾਰਾ ਸੰਸਾਰ ਕਰਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਵਾਕ ਦੇ ਵਿਚ ਜੋ ਕਹਿ ਰਹੇ ਨੇ ਅਖਰੀ ਅਰਥਾਂ ਤੋਂ ਪਹਿਲੇ ਇਕ ਨੁਕਤਾ ਹੋਰ ਪਕੜ ਲਵੋ। ਚੋਰ ਦੇ ਅੰਦਰ ਚੋਰੀ ਹਰ ਵਕਤ ਚਲਦੀ ਹੈ। ਘਰ ਵਿਚ ਬੈਠਾ ਹੈ, ਬਾਜ਼ਾਰ ਵਿਚ ਬੈਠਾ ਹੈ, ਮੰਦਰ, ਮਸਜਿਦ, ਗੁਰਦੁਆਰੇ ਵਿਚ ਕਿਧਰੇ ਵੀ ਬੈਠਾ ਹੈ, ਚੋਰੀ ਹਰ ਵਕਤ ਚਲਦੀ ਹੈ। ਚੋਰ ਦੇ ਅੰਦਰ ਚੋਰੀ ਹਰ ਵਕਤ ਚਲਦੀ ਹੈ। ਪਰ ਚੋਰ, ਚੋਰੀ ਕਰਨ ਵਿਚ ਉਦੋਂ ਸਫਲ ਹੋ ਜਾਂਦਾ ਹੈ, ਜਿੱਥੇ ਉਸ ਨੂੰ ਮੌਕਾ ਮਿਲ ਜਾਏ। ਕਿਉਂਕਿ ਮੌਕਾ ਹਰ ਵਕਤ ਨਹੀਂ ਹੈ, ਹਰ ਜਗ੍ਹਾ ਨਹੀਂ ਹੈ। ਸੰਤ ਦੇ ਅੰਦਰ

ਦਇਆ ਭਾਉ ਹਰ ਵਕਤ ਚਲਦਾ ਹੈ। ਸੰਤ ਦੇ ਅੰਦਰ ਦਾਨੀ ਬਿਰਤੀ ਹਰ ਵਕਤ ਚਲਦੀ ਹੈ। ਕਿਰਤ ਵਿਚ ਉਦੋਂ ਪ੍ਰਗਟ ਹੁੰਦੀ ਹੈ, ਜਦੋਂ ਲੋੜ ਪੈ ਜਾਏ। ਮੇਰਾ ਖਿਆਲ ਹੈ, ਗਲ ਪਕੜ ਵਿਚ ਆਈ ਹੋਵੇਗੀ। ਚੋਰ ਹਰ ਵਕਤ ਚੋਰ ਹੈ ਕਿਉਂਕਿ ਹਰ ਵਕਤ ਚੋਰੀ ਉਸ ਦੇ ਅੰਦਰ ਚਲਦੀ ਹੈ। ਕਿਰਤ ਵਿਚ ਉਦੋਂ ਪ੍ਰਗਟ ਹੁੰਦੀ ਹੈ ਜਦੋਂ ਜਿੱਥੇ ਮੌਕਾ ਮਿਲ ਜਾਏ। ਸੰਤ ਦੇ ਅੰਦਰ ਦਇਆ ਤੇ ਦਾਨ ਬਿਰਤੀ ਹਰ ਵਕਤ ਚਲਦੀ ਹੈ। ਹਰ ਵਕਤ ਚਲਦੀ ਹੈ। ਕਿਰਤ ਵਿਚ ਉਦੋਂ ਪ੍ਰਗਟ ਹੁੰਦੀ ਏ ਜਿੱਥੇ ਲੋੜ ਪੈ ਜਾਏ। ਜਿੱਥੇ ਉਸ ਨੂੰ ਲੋੜ ਮਹਿਸੂਸ ਹੁੰਦੀ ਹੈ ਬਈ ਹਾਂ ਇੱਥੇ ਮੇਰੀ ਦਇਆ, ਕਿਰਤ ਰੂਪ ਵਿਚ ਪ੍ਰਗਟ ਹੋਵੇ। ਇਕ ਖੋਹ ਕੇ ਖੁਸ਼ ਹੁੰਦਾ ਹੈ, ਇਕ ਦੇ ਕੇ ਖੁਸ਼ ਹੁੰਦਾ ਹੈ। ਜੋ ਖੋਹ ਕੇ ਖੁਸ਼ ਹੈ, ਸੰਸਾਰੀ ਹੈ, ਲੁਟੇਰਾ ਹੈ। ਜੋ ਦੇ ਕੇ ਪ੍ਰਸੰਨ ਹੁੰਦਾ ਹੈ, ਸੰਤ ਹੈ, ਭਗਤ ਹੈ, ਗੁਰਮੁਖ ਹੈ। ਅਕਸਰ ਮਨੁਖ ਖੋਹ ਕੇ ਹੀ ਖੁਸ਼ ਹੁੰਦਾ ਹੈ। ਚੋਰ ਫਿਰ ਮਿਠਾਈਆਂ ਵੰਡਦੇ ਨੇ ਜਦੋਂ ਚੋਰੀ ਵਿਚ ਸਫਲ ਹੋ ਜਾਂਦੇ ਨੇ। ਡਕੈਤ ਸਾਰੀ ਰਾਤ ਨੱਚਦੇ ਨੇ ਤੇ ਗੀਤ ਗਾਉਂਦੇ ਨੇ ਜਦ ਡਾਕਾ ਮਾਰਨ ਵਿਚ ਸਫਲ ਹੋ ਜਾਂਦੇ ਨੇ। ਪਰ ਸੰਤ, ਪਰਉਪਕਾਰ ਦਾ ਕਿਧਰੇ ਮੌਕਾ ਮਿਲ ਜਾਏ :--

**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥**

(ਸ੍ਰੀ ਗੁ. ਗ੍ਰੰ. ਸਾ.ਅੰਗ 273)

ਉਦੋਂ ਉਸਦੇ ਅੰਦਰ ਉਤਸ਼ਾਹ, ਉਮੰਗ ਤੇ ਖੇੜਾ ਪੈਦਾ ਹੋ ਜਾਂਦਾ ਹੈ ਜਦ ਕਿਧਰੇ ਉਸ ਨੂੰ ਪਰਉਪਕਾਰ ਕਰਨ ਦਾ ਮੌਕਾ ਮਿਲ ਜਾਏ। ਖੈਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੋ ਚੋਰ ਦੀ ਮਨੋ-ਬ੍ਰਿਤੀ ਤੇ ਕ੍ਰਿਆ ਇਸ ਪਾਵਨ ਪਵਿੱਤਰ ਪਾਵਨ ਵਾਕ ਵਿਚ ਬਿਆਨ ਕਰਦੇ ਨੇ ਅੱਖਰੀ ਅਰਥ :-

**ਚੋਰੁ ਸਲਾਹੇ ਚੀਤੁ ਨ ਭੀਜੈ॥**

ਜੇ ਕਿਧਰੇ ਚੋਰ ਪਕੜਿਆ ਜਾਏ ਤੇ ਹੁਕਮਰਾਨ ਦੀ ਉਹ ਸਿਫਤੋ ਸਾਲਾਹ ਕਰਨ ਲਗ ਪਏ, ਹਾਕਮ ਦੀ। ਉਸ ਦੀ ਮਹਿਮਾ ਗਾਇਣ ਕਰਨ ਲਗ ਪਏ, ਬਈ ਮੈਨੂੰ ਛੋੜ ਦੇਵੇ ਮੈਂ ਇਸ ਦੀ ਖੁਸ਼ਾਮਦ ਕਰਾਂ। **ਚੋਰੁ ਸਲਾਹੇ ਚੀਤੁ ਨ ਭੀਜੈ॥** ਇਸ ਦੇ ਨਾਲ ਉਸ ਹੁਕਮਰਾਨ ਦਾ ਜੋ ਚਿੱਤ ਹੈ, ਪਤੀਜਦਾ ਨਹੀਂ। ਕਿਉਂਕਿ ਚੋਰ ਹੈ, ਬੋਲੇਗਾ, ਚੋਰ ਜਦ ਪਕੜੇ ਜਾਂਦੇ ਨੇ ਤੇ ਗਿੜ-ਗੜਾਉਂਦੇ ਨੇ । ਹਾਕਮ ਉਨ੍ਹਾਂ ਦੀ ਕੋਈ ਸੁਣਦੇ ਥੋੜੀ ਨੇ। ਮਹਾਰਾਜ ਕਹਿੰਦੇ ਨੇ ਚੋਰ ਉਸ ਦੀ ਸਿਫਤੋ ਸਾਲਾਹ ਕਰੇ, ਖੁਸ਼ਾਮਦ ਕਰੇ। ਹਾਕਮ ਦਾ ਚਿਤ ਨਹੀਂ ਪਤੀਜਦਾ। ਉਹ ਨਹੀਂ ਮੰਨਦਾ :-

**ਜੇ ਬਦੀ ਕਰੇ ਤਾ ਤਸੂ ਨ ਛੀਜੈ॥**

ਤੇ ਜੇ ਕਿਧਰੇ ਚੋਰ ਕ੍ਰੋਧ ਵਿਚ ਆ ਕੇ ਹੁਕਮਰਾਨ ਨੂੰ ਗਾਲ੍ਹਾਂ ਕੱਢਣ ਲਗ ਪਵੇ, ਪਕੜਿਆ ਜੋ ਗਿਆ ਹੈ। ਮੰਦਾ ਬੋਲ ਬੋਲਣ ਲਗ ਪਵੇ, **ਤਸੂ ਨ ਛੀਜੈ,**

ਰੰਚਕ ਮਾਤਰ ਵੀ ਉਹ ਹੁਕਮਰਾਨ ਛਿਜਦਾ ਨਹੀ, ਭਾਵ ਘਬਰਾਉਂਦਾ ਨਹੀਂ ਹੈ। ਠੀਕ ਹੈ ਜਕੜਿਆ ਹੋਇਆ ਹੈ, ਪਕੜਿਆ ਹੋਇਆ ਹੈ, ਗਾਲ੍ਹਾਂ ਕਢਦਾ ਪਿਆ ਹੈ, ਬੋਲਦਾ ਪਿਆ ਹੈ, ਬੋਲੇ। ਉਸ ਦੇ ਮਾੜੇ ਬੋਲਾਂ ਦਾ ਹੁਕਮਰਾਨ ਤੇ ਕੋਈ ਅਸਰ ਨਹੀਂ, ਉਹ ਨਹੀਂ ਘਬਰਾਉਂਦਾ। ਉਹ ਨਹੀਂ ਡਰਦਾ ਕਿ ਇਹ ਗਾਲ੍ਹਾਂ ਕਢਣ ਲਗ ਪਿਆ ਹੈ। ਕੌੜਾ ਬੋਲਣ ਲਗ ਪਿਆ ਹੈ। ਜੋ ਅਕਸਰ ਪਕੜੇ ਜਾਂਦੇ ਨੇ ਮਾੜਾ ਤੇ ਬੋਲਦੇ ਹੀ ਨੇ। ਜੇ ਕਿਧਰੇ ਖੁਸ਼ਾਮਦ ਕਰੇ, ਉਪਮਾ ਕਰੇ, ਤਾਂ ਹੁਕਮਰਾਨ ਸੁਣਦਾ ਹੀ ਨਹੀਂ, ਉਸਨੂੰ ਪਤਾ ਹੈ ਚੋਰ ਹੈ, ਪਕੜਿਆ ਗਿਆ ਹੈ। ਜਕੜਿਆ ਗਿਆ ਹੈ :--

**ਚੋਰ ਕੀ ਹਾਮਾ ਭਰੇ ਨ ਕੋਇ।।**

ਕਿਉਂਕਿ ਪਤਾ ਚਲ ਜਾਏ, ਸਪਸ਼ਟ ਹੋ ਜਾਏ, ਚੋਰੀ ਕੀਤੀ ਹੈ ਤਾਂ ਉਸ ਦੀ ਹਾਂ ਵਿਚ ਹਾਂ ਮਿਲਾਉਣ ਨੂੰ ਕੋਈ ਰਾਜ਼ੀ ਨਹੀਂ ਹੁੰਦਾ, ਕੋਈ ਤਿਆਰ ਨਹੀਂ ਹੁੰਦਾ :--

**ਚੋਰੁ ਕੀਆ ਚੰਗਾ ਕਿਉ ਹੋਇ।।**

ਹਾਮਾ ਕਿਉਂ ਨਹੀਂ ਭਰਦੇ, ਕਿਉਂਕਿ ਚੋਰੀ ਜੋ ਕਰਦਾ ਹੈ। ਉਸਨੇ ਜੋ ਚੋਰੀ ਕੀਤੀ ਹੈ, ਉਸ ਨੂੰ ਹੁਣ ਕੌਣ ਆਖੇ ਕਿ ਚੰਗਾ ਕੀਤਾ ਹੈ ਇਸਨੇ। ਇਸ ਵਾਸਤੇ ਉਸ ਦੀ ਹਾਮਾ ਕੋਈ ਨਹੀਂ ਭਰਦਾ, ਉਸਦਾ ਪੱਖ ਲੈਣ ਨੂੰ ਕੋਈ ਵੀ ਤਿਆਰ ਨਹੀਂ ਹੁੰਦਾ :--

**ਸੁਣਿ ਮਨ ਅੰਧੇ ਕੁਤੇ ਕੂੜਿਆਰ।।**

ਹੁਣ ਜਿਹੜੇ ਚੋਰੀ ਕਰਨ ਨੂੰ ਤਿਆਰ ਹੋ ਜਾਂਦੇ ਨੇ ਉਨ੍ਹਾਂ ਦੀ ਮਨੋ ਦਿਸ਼ਾ ਸਤਿਗੁਰ ਦੇਵ ਜੀ ਮਹਾਰਾਜ ਦੇ ਕਹਿਣ ਦਾ ਢੰਗ, ਉਹ ਫਿਰ ਮਨ ਨੂੰ ਲੈਂਦੇ ਨੇ, ਆਪਣੀ ਗੱਲ ਅੱਗੇ ਕਰਦੇ ਨੇ। ਹੇ ਅੰਧੇ ਮਨ ! ਹੇ ਝੂਠੇ ਮਨ ! ਹੇ ਕੁੱਤੇ ਮਨ ! ਤੂੰ ਸੁਣ। ਇਹ ਤਿੰਨ ਗਾਲ੍ਹਾਂ ਮਨ ਨੂੰ ਕਢੀਆਂ ਨੇ। ਕਾਰਣ ? ਇਹ ਜੋ ਕਿਛ ਹੁੰਦਾ ਹੈ, **ਜੋ ਕਿਛੁ ਕੀਆ ਸੋ ਮਨ ਕੀਆ**। ਕਰਦਾ ਤੇ ਮਨ ਹੈ।

ਸਊਦੀ ਅਰਬ ਦੇ ਵਿਚ ਚੋਰ ਦੇ ਹੱਥ ਕਟ ਦਿਤੇ ਜਾਂਦੇ ਹਨ। ਪਰ ਹੱਥ ਤੇ ਜੜ੍ਹ ਹੈ। ਦੇਖੋ ਅੰਦਰੋਂ ਮਨ ਆਗਿਆ ਨਾ ਕਰੇ, ਬਈ ਚੁੱਕ ਲੈ ਇਹ ਹੱਥ ਨਹੀਂ ਚੁੱਕ ਸਕਦਾ। ਅੱਖਾਂ ਨੇ ਪਰਾਇਆ ਧਨ ਦੇਖਿਆ ਹੈ, ਮਨ ਨੂੰ ਖ਼ਬਰ ਕੀਤੀ ਏ, ਮਨ ਨੇ ਹੱਥਾਂ ਨੂੰ ਹੁਕਮ ਕੀਤਾ ਹੈ, ਚੁੱਕ ਲੈ। ਚੁੱਕ ਲਏਗਾ। ਸਜ਼ਾ ਦਿੱਤੀ ਜਾਂਦੀ ਹੈ, ਹੱਥਾਂ ਨੂੰ। ਅਫਗਾਨਿਸਤਾਨ ਵਿਚ ਪੰਜ ਸਾਲ ਤਾਲਿਬਾਨਾਂ ਦੀ ਹਕੂਮਤ ਰਹੀ ਹੈ। ਮੇਰੇ ਪੜ੍ਹਣ ਵਿਚ ਆਇਆ ਹੈ, ਪੰਜ ਸਾਲ ਵਿਚ ਉਨ੍ਹਾਂ ਨੇ 1700 ਬੰਦਿਆਂ ਦੇ ਹੱਥ ਕੱਟੇ ਹਨ। ਕਿਉਂ ਕਿ ਇਸਲਾਮੀ ਸ਼ਰਾ ਦੇ ਮੁਤਾਬਕ ਚੋਰ ਦੀ ਬਾਂਹ ਕਟਦੇ ਨੇ। ਲੀਬੀਆ ਵਿਚ, ਤੂਨਿਸ਼ ਦੇ ਵਿਚ, ਮਰਾਕੋ ਦੇ ਵਿਚ ਔਰ

ਸਉਦੀ ਅਰਬ ਵਿਚ ਚੋਰ ਨੂੰ ਜਿਹੜੀ ਸਜ਼ਾ ਦਿੱਤੀ ਜਾਂਦੀ ਹੈ। ਉਸਦੇ ਹੱਥ ਕਟ ਦਿਤੇ ਜਾਂਦੇ ਹਨ। ਹੁਣ, **ਜੋ ਕਿਛੁ ਕੀਆ ਸੋ ਮਨ ਕੀਆ,** ਕਰਦਾ ਤੇ ਮਨ ਹੈ। ਫੈਸਲਾ ਤੇ ਮਨ ਨੇ ਦਿੱਤਾ ਸੀ, ਬਈ ਚੁੱਕ ਲੈ, ਤੇ ਵਿਚਾਰੇ ਹੱਥ ਨੇ ਚੁੱਕ ਲਿਆ। ਸਾਰੀ ਜ਼ਿੰਦਗੀ ਕਿਸੇ ਨੂੰ ਮੁਥਾਜ ਕਰ ਦੇਣਾ ਟੁੰਡਾ ਕਰ ਦੇਣਾ, ਅਪਾਹਜ ਕਰ ਦੇਣਾ, ਇਹ ਕੋਈ ਸਹੀ ਫੈਸਲਾ ਨਹੀਂ ਹੈ। ਸਹੀ ਇੰਤਜ਼ਾਮ ਤੇ ਇਹ ਹੈ ਕਿ ਮਨ ਬਦਲਣ ਦੀ ਕੋਸ਼ਿਸ਼ ਕਰਦਾ। ਅਗਲੇ ਦਾ ਮਨ ਬਦਲ ਜਾਏ। ਕੋਈ ਐਸਾ ਮਾਹੌਲ ਬਣਾਇਆ ਜਾਏ ਇਹ ਧਰਮ ਤੋਂ ਪ੍ਰਭਾਵਤ ਹੋ ਜਾਏ। ਦੂਜੇ ਦਾ ਧਨ ਖੋਹਣਾ ਤਾਂ ਇਕ ਪਾਸੇ, ਦੂਜੇ ਦਾ ਮੁਹਾਫਿਜ਼ ਬਣ ਜਾਏ, ਰਖਵਾਲਾ ਬਣ ਜਾਏ। ਅਗਲੇ ਦਾ ਮਨ ਬਦਲਣਾ ਚਾਹੀਦਾ ਹੈ, ਪਰ ਉਸ ਤਰ੍ਹਾਂ ਦਾ ਉਪਰਾਲਾ ਹੈ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਨੇ ਹੇ ਅੰਧੇ ਮਨ ! ਤੈਨੂੰ ਅਸਲੀਅਤ ਦਿਖਾਈ ਨਹੀਂ ਦਿੰਦੀ। ਹੇ ਝੂਠੇ ਮਨ ! ਹੇ ਕੁੱਤੇ ਮਨ! ਤੂੰ ਮੇਰੀ ਸਿਖਿਆ ਸੁਣ :-

**ਬਿਨੁ ਬੋਲੇ ਬੂਝੀਐ ਸਚਿਆਰ।।੧।।ਰਹਾਉ।।**

ਬਣਿਆ ਫਿਰਦਾ ਹੈ ਕਿ ਮੈਂ ਸਚਿਆਰ ਹਾਂ, ਮੈਂ ਸਹੀ ਹਾਂ ਲੇਕਿਨ ਅਸਲੀਅਤ ਤੇ ਸਮਝੀ ਨਹੀਂ। ਹਕੀਕਤ ਨੂੰ ਤੇ ਜਾਣਿਆ ਹੀ ਨਹੀਂ। ਕਾਰਣ ਇਹ ਹੈ ਕਿ ਬੁਰਾ ਕਰਕੇ ਬੁਰਾਈ ਕੋਈ ਕਬੂਲ ਨਹੀਂ ਕਰਦਾ। ਕਾਰਣ ਬੁਰਾ ਹੋਣਾ ਕਿਸੇ ਨੂੰ ਪਸੰਦ ਨਹੀਂ। ਕੋਈ ਨਹੀਂ ਚਾਹੁੰਦਾ। ਹਰ ਮਨੁੱਖ ਵੱਡਪੁਣਾ ਚਾਹੁੰਦਾ ਹੈ। ਮਹਾਨਤਾ ਚਾਹੁੰਦਾ ਹੈ। ਲੇਕਿਨ ਗਜ਼ਬ ਦੀ ਗੱਲ ਹੈ, ਗ਼ਲਤ ਕਰਕੇ ਮਹਾਨਤਾ ਚਾਹੁੰਦਾ ਹੈ। ਗ਼ਲਤ ਕਰਕੇ ਵਡਿਆਈ ਚਾਹੁੰਦਾ ਹੈ। ਅਨਰਥ ਕਰਕੇ ਵਡਿਆਈ ਚਾਹੁੰਦਾ ਹੈ। ਬਿਨਾਂ ਬੁਝਿਆਂ ਇਹ ਸਭ ਕੁਝ ਚਾਹੁੰਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ ਹੇ ਅੰਧੇ ਮਨ ! ਹੇ ਝੂਠੇ ਮਨ ! ਹੇ ਕੁੱਤੇ ਮਨ ! ਤੂੰ ਸੁਣ ਇਸ ਤਰੀਕੇ ਨਾਲ ਖੇਡ ਨਹੀਂ ਬਣੇਗੀ।

**ਚੋਰੁ ਸੁਆਲਿਉ ਚੋਰੁ ਸਿਆਣਾ।।**

ਉਂਝ ਜਿਹੜਾ ਚੋਰ ਹੈ ਬੜੀਆਂ ਦਲੀਲਾਂ ਪੇਸ਼ ਕਰਦਾ ਹੈ। ਬੜਾ ਸਿਆਣਾ, ਬੜਾ ਚਾਤੁਰ। ਆਪਣੇ ਆਪ ਨੂੰ ਬੜੇ ਸੋਹਣੇ ਰੂਪ ਵਿਚ ਪੇਸ਼ ਕਰਦਾ ਹੈ ਕਿ ਮੈਂ ਤੇ ਕੁਛ ਨਹੀਂ ਕੀਤਾ, ਬੜਾ ਭੋਲਾਪਨ ਜ਼ਾਹਰ ਕਰਦਾ ਹੈ। ਸਾਹਿਬ ਕਹਿੰਦੇ ਨੇ ਇਹ ਵੀ ਇਕ ਚੋਰ ਦਾ ਗੁਣ ਹੈ ਜੋ ਇਸ ਤਰ੍ਹਾਂ ਕਰਦਾ ਹੈ :-

**ਖੋਟੇ ਕਾ ਮੁਲੁ ਏਕੁ ਦੁਗਾਣਾ।।**

ਪਰ ਜਿਹੜਾ ਖੋਟਾ ਹੈ, ਅੰਦਰੋਂ ਖੋਟਾ ਹੈ, ਉਸ ਦਾ ਆਖਰ ਕੀ ਮੁੱਲ ਹੈ ਦੋ ਗੰਡੇ, ਭਾਵ ਦੋ ਕੌਡੀਆਂ, ਕੁਛ ਵੀ ਨਹੀਂ। ਭਾਵੇਂ ਉਪਰੋਂ ਕਿੰਨਾ ਖਰਾ ਬਣੇ, ਭਾਵੇਂ ਉਪਰੋਂ ਕਿੰਨਾ ਸੋਹਣਾ ਬਣੇ ਭਾਵੇਂ ਕਿੰਨੀ ਮਾਸੂਮੀਅਤ ਦਿਖਾਵੇ। ਮੈਂ ਬੇ-ਕਸੂਰ

ਹਾਂ, ਮੈਂ ਬੇ-ਕਸੂਰ ਹਾਂ ਭਾਵੇਂ ਕਿਤਨੀਆਂ ਕੁ ਦਲੀਲਾਂ ਦੇਵੇ, ਪਰ ਖੋਟਾ ਹੈ ਅੰਦਰੋਂ, ਇਹ ਕੌਡੀ ਮੁੱਲ ਦਾ ਹੈ। ਕੁਛ ਵੀ ਨਹੀਂ ਹੈ:-

**ਜੇ ਸਾਥਿ ਰਖੀਐ ਦੀਜੈ ਰਲਾਇ॥**

ਐਸੇ ਖੋਟੇ ਸਿੱਕੇ ਨੂੰ ਜੇ ਖਰੇ ਸਿੱਕਿਆਂ ਵਿਚ ਰੱਖ ਦਿੱਤਾ ਜਾਏ, ਰਲਾ ਦਿੱਤਾ ਜਾਏ, ਮਿਲਾ ਦਿੱਤਾ ਜਾਏ :--

**ਜਾ ਪਰਖੀਐ ਖੋਟਾ ਹੋਇ ਜਾਇ॥੨॥**

ਪਰ ਜੈਸੇ ਪਰਖ ਦੇ ਸਾਹਮਣੇ ਆਉਂਦਾ ਹੈ ਤਾਂ ਖੋਟੇ ਨੂੰ ਇਕ ਪਾਸੇ ਕਰ ਦਿੱਤਾ ਜਾਂਦਾ ਹੈ। ਨਹੀਂ ਇਹ ਤੇ ਖੋਟਾ ਹੈ। ਨਹੀਂ ਚੱਲੇਗਾ। ਸੰਸਾਰ ਵਿਚ ਖੋਟੇ ਸਿੱਕੇ ਨਹੀਂ ਚੱਲਦੇ। ਨਿਰੰਕਾਰ ਦੀ ਦੁਨੀਆਂ ਵਿਚ ਖੋਟੇ ਮਨੁਖ ਪਰਵਾਨ ਨਹੀਂ ਹੁੰਦੇ। ਕਿਧਰੇ ਚਲਾਕੀ ਨਾਲ, ਫਰੇਬ ਨਾਲ ਕੋਈ ਖੋਟੇ ਸਿੱਕੇ ਚਲਾ ਵੀ ਲਵੇ, ਨਕਲੀ ਨੋਟ ਚਲਾ ਲੈਂਦੇ ਨੇ ਕਈ। ਸਫਲ ਹੋ ਜਾਂਦੇ ਨੇ। ਪਰ ਪਰਮਾਤਮਾ ਦੀ ਦੁਨੀਆਂ ਵਿਚ ਖੋਟਾ ਸਿੱਕਾ, ਪਰਮਾਤਮਾ ਨੂੰ ਵਰਗਲਾਇਆ ਨਹੀਂ ਜਾ ਸਕਦਾ। ਉਹ ਖੋਟਿਆਂ ਨੂੰ ਇਕ ਪਾਸੇ ਕਰ ਦਿੰਦਾ ਹੈ। ਜੈਸੇ ਪਰਖ ਤੇ ਆਉਂਦਾ ਹੈ, ਖੋਟੇ ਨੂੰ ਇਕ ਪਾਸੇ ਕਰ ਦਿੰਦਾ ਹੈ। ਜੇ ਉਸ ਖੋਟੇ ਨੂੰ ਖਰਿਆਂ ਨਾਲ ਰਖ ਵੀ ਦਿੱਤਾ ਜਾਏ ਤਾਂ ਵੀ ਜਦ ਪਰਖ ਹੁੰਦੀ ਹੈ ਇਕ ਪਾਸੇ ਕਰ ਦਿੱਤਾ ਜਾਂਦਾ ਹੈ। ਕਸੌਟੀ ਤੇ ਪੂਰਾ ਨਹੀਂ ਉਤਰਦਾ :-

**ਜੈਸਾ ਕਰੇ ਸੋ ਤੈਸਾ ਪਾਵੈ॥**

ਰੱਬੀ ਨਿਯਮ, ਜੈਸਾ ਕੋਈ ਕਰਮ ਕਰਦਾ ਹੈ ਤੈਸਾ ਹੀ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ। ਕਿਸੇ ਦਾ ਧਨ ਖੋਹ ਰਿਹਾ ਹੈ ਇਸ ਦਾ ਆਪਣਾ ਧਨ ਹੀ ਚਲਾ ਜਾਏਗਾ। ਗ਼ਲਤ ਧਨ ਜਿਸ ਦੇ ਘਰ ਵਿਚ ਆ ਗਿਆ ਹੈ, ਸਰੀਰ ਗ਼ਲਤ ਹੋ ਜਾਏਗਾ, ਮਨ ਗ਼ਲਤ ਹੋ ਜਾਏਗਾ। ਪਰਵਾਰ ਗ਼ਲਤ ਹੋ ਜਾਏਗਾ, ਔਲਾਦ ਗ਼ਲਤ ਹੋ ਜਾਏਗੀ ਔਰ ਇਕ ਦਿਨ ਧਨ ਵੀ ਚਲਾ ਜਾਏਗਾ। ਗ਼ਲਤ ਧਨ ਵਿਚ ਬਰਕਤਾਂ ਨਹੀਂ ਹੁੰਦੀਆਂ। ਗ਼ਲਤ ਧਨ ਔਲਾਦ ਨੂੰ ਗ਼ਲਤ ਕਰ ਦੇਵੇਗਾ। ਜਿਨ੍ਹਾਂ ਦੇ ਘਰ ਇਸ ਤਰ੍ਹਾਂ ਦੀ ਗ਼ਲਤ ਧਨ ਸੰਪਦਾ ਆਉਂਦੀ ਹੈ। ਉਨ੍ਹਾਂ ਦੇ ਬੱਚੇ ਮੈਂ ਵੇਖੇ ਨੇ ਬਹੁਤ ਗ਼ਲਤ ਹੋ ਜਾਂਦੇ ਨੇ। ਗਹਰਾਈ ਨਾਲ ਜਦ ਮੈਂ ਝਾਤ ਮਾਰੀ ਏ, ਪੈਸਾ ਗ਼ਲਤ ਆਇਆ। ਧਨ ਗ਼ਲਤ ਆਇਆ ਹੈ, ਬੱਚੇ ਗ਼ਲਤ ਹੋ ਗਏ ਨੇ। ਔਲਾਦ ਗ਼ਲਤ ਹੋ ਗਈ ਹੈ। ਮਨ ਗ਼ਲਤ ਹੋ ਗਿਆ, ਤਨ ਰੋਗੀ ਹੋ ਗਿਆ। ਪਰਵਾਰ, ਗ਼ਲਤ ਹੋ ਗਏ ਨੇ। ਸਭ ਕੁਝ ਗ਼ਲਤ ਹੋ ਜਾਂਦਾ ਹੈ। ਗ਼ਲਤ ਧਨ ਵਿਚ ਅਨੰਦ ਨਹੀਂ ਹੈ :--

**ਆਪਿ ਬੀਜਿ ਆਪੇ ਹੀ ਖਾਵੈ॥**

ਇਹ ਤੇ ਈਸ਼ਵਰ ਨੇ ਨਿਯਮ ਬਣਾਇਆ ਹੈ, ਜੋ ਆਪ ਬੀਜਦਾ ਹੈ ਆਪ

ਹੀ ਖਾਂਦਾ ਹੈ। ਇਸ ਜ਼ਮੀਨ ਦੇ ਉਤੇ ਆਪਣਾ ਬੀਜਿਆ ਆਪ ਖਾਣਾ ਪੈਂਦਾ ਹੈ। ਦਰਖ਼ਤ ਲਾਇਆ ਹੈ, ਸ਼ਾਇਦ ਫਲ ਕੋਈ ਹੋਰ ਖਾਵੇ, ਪਰ ਜੀਵਨ ਵਿਚ ਕਰਮਾਂ ਦਾ ਜੋ ਬੀਜ ਬੋਇਆ ਜਾਂਦਾ ਹੈ, ਫਲ ਆਪ ਹੀ ਖਾਣਾ ਪੈਂਦਾ ਹੈ :-

**ਜੇ ਵਡਿਆਈਆ ਆਪੇ ਖਾਇ॥**

ਇਸ ਤਰ੍ਹਾਂ ਦੀ ਵਡਿਆਈ, ਜੋ ਮਹਿਮਾ ਹੈ ਪਰਿਪੂਰਨ ਪਰਮਾਤਮਾ ਦੇ ਨਾਮ ਦੀ, ਉਹ ਬੀਜ ਕੇ ਆਪ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ, ਆਪ ਹੀ ਹਾਸਲ ਕੀਤੀ ਜਾ ਸਕਦੀ ਹੈ :--

**ਜੇਹੀ ਸੁਰਤਿ ਤੇਹੈ ਰਾਹਿ ਜਾਇ॥੩॥**

ਪਰ ਮਨੁਖ ਦਾ ਧਿਆਨ, ਜੈਸੀ ਸੁਰਤ, ਜੈਸੀ ਸਮਝ ਹੁੰਦੀ ਹੈ ਵੈਸੇ ਹੀ ਮਨੁਖ ਚਲ ਪੈਂਦਾ ਹੈ, ਉਸੇ ਪਾਸੇ ਉਸ ਦੀ ਜੀਵਨਧਾਰਾ ਚਲ ਪੈਂਦੀ ਹੈ, ਜੈਸੀ ਉਸਦੀ ਸਮਝ ਹੁੰਦੀ ਹੈ :--

**ਜੇ ਸਉ ਕੂੜੀਆ ਕੂੜੁ ਕਬਾੜੁ॥**

ਐਸਾ ਮਨੁਖ ਜੇ ਪਰਿਪੂਰਨ ਪਰਮਾਤਮਾ ਦੀ ਉਪਮਾ ਵੀ ਕਰੇ, ਉਹ ਕੂੜੀ ਹੈ, ਝੂਠੀ ਹੈ, ਅੰਦਰ ਤੇ ਚੋਰੀ ਚਲਦੀ ਹੈ। ਅੰਦਰ ਤੇ ਗ਼ਲਤ ਭਾਵਨਾ ਹੈ। ਨੀਯਤ ਤਾਂ ਅੰਦਰ ਗ਼ਲਤ ਹੈ। ਪਾਠ ਕਰੀ ਜਾ ਰਿਹਾ ਹੈ, ਮਹਿਮਾ ਗਾਇਣ ਕਰੀ ਜਾ ਰਿਹਾ ਹੈ। ਇਸ ਤਰ੍ਹਾਂ ਦੀਆਂ ਕਰੋੜਾਂ ਤਰ੍ਹਾਂ ਦੀਆਂ ਸਿਫਤੋ ਸਾਲਾਹ ਕਰੇ, ਉਹ ਕੂੜ ਹੈ, ਕਬਾੜ ਹੈ, ਕੁਛ ਵੀ ਨਹੀਂ :--

**ਭਾਵੈ ਸਭੁ ਆਖਉ ਸੰਸਾਰੁ॥**

ਭਾਵੇਂ ਸਾਰਾ ਸੰਸਾਰ ਉਸ ਨੂੰ ਮਹਾਨ ਆਖੇ, ਬਈ ਉਪਮਾ ਕਰਦਾ ਹੈ, ਪਾਠ ਕਰਦਾ ਹੈ, ਦਾਨ ਕਰਦਾ ਹੈ, ਪੁੰਨ ਕਰਦਾ ਹੈ, ਨੀਯਤ ਖੋਟੀ ਏ। ਭਾਵੇਂ ਜਗਤ ਕਹਿੰਦਾ ਫਿਰੇ, ਪ੍ਰਭੂ ਦੀ ਦਰਗਾਹ ਵਿਚ ਕੂੜਾ ਹੈ, ਝੂਠਾ ਹੈ, ਮਲੇਸ਼ ਹੈ, ਪਰਵਾਨ ਨਹੀਂ ਹੈ :--

**ਤੁਧੁ ਭਾਵੈ ਅਧੀ ਪਰਵਾਣੁ॥**

ਇਥੇ ਅੱਧੀ ਤੋਂ ਮੁਰਾਦ ਲੈਂਦੇ ਨੇ, ਸਿੱਧਾ-ਸਾਦਾ ਮਨੁਖ, ਬਹੁਤੀ ਸਮਝ ਨਹੀਂ ਹੈ। ਕੋਈ ਦਾਰਸ਼ਨਿਕ ਨਹੀਂ, ਕੋਈ ਫਿਲਾਸਫਰ ਨਹੀਂ, ਪਰ ਸ਼ਰੀਫ ਹੈ। ਕੋਈ ਅਜ਼ੀਮ ਚਿੰਤਕ ਨਹੀਂ ਹੈ, ਕੋਈ ਸਾਇੰਟਿਸਟ ਨਹੀਂ ਹੈ, ਕੋਈ ਬਹੁਤ ਪੜ੍ਹਿਆ ਲਿਖਿਆ ਨਹੀਂ ਹੈ, ਸਿੱਧਾ ਹੈ, ਭੋਲਾ ਹੈ, ਅੰਦਰੋਂ ਬਾਹਰੋਂ ਇਕ ਹੈ। ਉਹ ਜੋ ਪਰਿਪੂਰਨ ਪਰਮਾਤਮਾ ਦੀ ਸਿਫਤੋ ਸਾਲਾਹ ਕਰ ਰਿਹਾ ਹੈ, ਭਾਵੇਂ ਅਨਪੜ੍ਹ ਹੈ, ਭਾਵੇਂ ਚਿੰਤਕ ਨਹੀਂ, ਬਹੁਤ ਸਿਆਣਾ ਨਹੀਂ ਹੈ, ਭਾਵੇਂ ਦਾਰਸ਼ਨਿਕ ਨਹੀਂ, ਭਾਵੇਂ ਫਿਲਾਸਫਰ ਨਹੀਂ। ਉਹ ਇਸ ਤਰ੍ਹਾਂ ਦਾ ਅਕਲ ਤੋਂ ਹੀਣਾ ਮਨੁਖ ਤੈਨੂੰ ਪਰਵਾਣ ਹੋ ਜਾਂਦਾ ਹੈ ਕਿਉਂ ਕਿ ਸਿੱਧਾ ਹੈ। ਭੋਲਾ ਹੈ ਉਸ ਦੇ ਅੰਦਰ ਚੋਰੀ ਨਹੀਂ ਚਲਦੀ:-

**ਨਾਨਕ ਜਾਣੈ ਜਾਣੁ ਸੁਜਾਣੁ॥੪॥**

ਮਹਾਰਾਜ ਕਹਿੰਦੇ ਨੇ ਇਹ ਇਕ ਮਹਾਨ ਗਿਆਨ ਦੀ ਗੱਲ ਤੂੰ ਜਾਣ ਲੈ। ਫ਼ਰੀਦ ਜੀ ਨੇ ਵੀ ਇਕ ਜਗ੍ਹਾ ਜ਼ਿਕਰ ਕੀਤਾ ਹੈ :--

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥**
**ਜਿਨ੍ਹੀ ਵੇਸੀ ਸਹੁ ਮਿਲੈ ਸੋਈ ਵੇਸ ਕਰੇਉ॥੧੦੩॥**

(ਸ੍ਰੀ ਗੁ. ਗ੍ਰੰ. ਸਾ.ਅੰਗ 1383)

ਇਸ ਦੇ ਥੱਲੇ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਦਾ ਵੀ ਇਕ ਮਹਾਨ ਵਾਕ ਹੈ:-

**ਮ:3॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥**
**ਨਾਨਕ ਘਰਹੀ ਬੈਠਿਆ ਸਹੁ ਮਿਲੈ**
**ਜੇ ਨੀਅਤਿ ਰਾਸਿ ਕਰੇਇ॥੧੦੪॥**

(ਸ੍ਰੀ ਗੁ. ਗ੍ਰੰ. ਸਾ.ਅੰਗ 1383)

ਜੇ ਸਹੁ ਨੂੰ ਮਿਲਣਾ ਹੈ ਤਾਂ ਨੀਅਤ ਰਾਸ ਕਰ।



ੴ ਸਤਿਗੁਰ ਪ੍ਰਸਾਦਿ॥

# ਲੋਭ ਅਤੇ ਲੋੜ ਦੀ ਪੂਰਤੀ

ਸੋਰਿਠ ਮਹਲਾ ੫ ਘਰ ੧ ਤਿਤੁਕੇ

ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ॥੧॥ਹਰਿ ਜੀਉ ਤੇਰੀ ਦਾਤੀ ਰਾਜਾ॥ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ॥ਰਹਾਉ॥ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ॥ਐਸਾ ਧਨੁ ਦੀਆ ਸੁਖ ਦਾਤੈ ਨਿਖੁਟਿ ਨ ਕਬ ਹੀ ਜਾਈ॥ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰ ਮੇਲਿ ਮਿਲਾਈ॥੨॥ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥ ਉਪਦੇਸ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥੩॥ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ॥ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ॥ਰਾਖਿ ਲੇਹੁ ਨਾਨਕ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ।।੪।।੧।।

(ਸ੍ਰੀ . ਗੁ . ਗ੍ਰੰ . ਸਾ . ਅੰਗ . 608)

ਮਨੁਖ ਕ੍ਰਿਤ ਕੋਲੋਂ ਮੰਗਦਾ ਹੈ ਕਰਤੇ ਕੋਲੋਂ ਨਹੀਂ, ਬਲਕਿ ਲੋਭੀ ਮਨੁਖ ਮਰਦੇ ਦਮ ਤਕ ਅਧੂਰਾ ਹੀ ਰਹਿੰਦਾ ਹੈ। ਜਗਤ ਵਿਚ ਪੂਰਨ ਸ਼ਾਂਤਮਈ ਜੀਵਨ ਉਹੀ ਜੀਂਵਦੇ ਨੇ ਜੋ ਲੋੜਾਂ ਵਿਚ ਜੀਵੇ, ਲੋਭ ਵਿਚ ਨਹੀਂ। ਮੈਂ ਫਿਰ ਦੁਹਰਾਵਾਂ, ਲੋੜਾਂ ਪੂਰੀਆਂ ਹੋ ਜਾਂਦੀਆਂ ਨੇ, ਲੋਭ ਪੂਰਾ ਨਹੀਂ ਹੁੰਦਾ। ਲੋੜਾਂ ਦੀ ਪੂਰਤੀ ਕਰਨ ਦੇ ਫਿਰ ਤਿੰਨ ਸਾਧਨ ਨੇ। ਬੜੇ ਧਿਆਨ ਨਾਲ ਪੜ੍ਹਨਾ।

ਪਹਿਲਾ ਸਿਰਮੋਰ ਸਾਧਨ, ਕਿਰਤ ਕਰਨੀ।

ਦੂਜਾ ਸਾਧਨ ਮੰਗਣਾ, ਮੰਗਤਾ।

ਤੀਜਾ ਸਾਧਨ ਖੋਹਣਾ, ਲੁੱਟਣਾ।

ਲੋੜਾਂ ਨੂੰ ਪੂਰੇ ਕਰਨ ਦੇ ਇਹ ਤਿੰਨ ਸਾਧਨ ਹਨ। ਕਿਰਤ ਕਰਕੇ ਲੋੜਾਂ ਦੀ ਪੂਰਤੀ ਕਰਨੀ, ਮੰਗ ਕੇ ਲੋੜਾਂ ਦੀ ਪੂਰਤੀ ਕਰਨੀ, ਖੋਹ ਕੇ ਲੋੜਾਂ ਦੀ ਪੂਰਤੀ ਕਰਨੀ। ਹੋਰ ਕੋਈ ਸਾਧਨ ਨਹੀਂ। ਜੋ ਮਿਹਨਤ ਕਰਕੇ ਲੋੜਾਂ ਦੀ ਪੂਰਤੀ ਕਰਦੇ ਨੇ, ਉਨ੍ਹਾਂ ਨੂੰ ਕਹਿੰਦੇ ਨੇ ਕਿਰਤੀ। ਜੋ ਮੰਗ ਕੇ ਲੋੜਾਂ ਦੀ ਪੂਰਤੀ ਕਰਦੇ ਨੇ ਉਨ੍ਹਾਂ ਨੂੰ ਕਹਿੰਦੇ ਨੇ ਮੰਗਤਾ, ਜਾਚਕ, ਭਿਖਾਰੀ। ਜੋ ਖੋਹ ਕੇ ਲੁੱਟਕੇ ਲੋੜਾਂ ਦੀ ਪੂਰਤੀ ਕਰਦੇ ਨੇ, ਉਨ੍ਹਾਂ ਨੂੰ ਕਹਿੰਦੇ ਨੇ ਚੋਰ, ਲੁਟੇਰੇ, ਡਕੈਤ। ਸੰਸਾਰ ਵਿਚ ਇਹ ਤਿੰਨੇ ਹੀ ਮੌਜੂਦ ਨੇ। ਇਹ ਠੀਕ ਹੈ ਵਡਾ ਤਬਕਾ ਕਿਰਤੀਆਂ ਦਾ ਹੈ ਪਰ ਮੰਗਤਿਆਂ ਦਾ ਤਬਕਾ ਵੀ ਘਟ ਨਹੀਂ ਅਤੇ ਲੁਟੇਰਿਆਂ ਦਾ ਤਬਕਾ ਵੀ ਘਟ ਨਹੀਂ। ਲੋੜਾਂ ਦੀ ਪੂਰਤੀ ਕਰਨੀ ਹੈ ਖੋਹ ਕੇ, ਲੋੜਾਂ ਦੀ ਪੂਰਤੀ ਕਰਨੀ ਹੈ ਮੰਗ ਕੇ, ਲੋੜਾਂ ਦੀ ਪੂਰਤੀ ਕਰਨੀ ਹੈ ਕਿਰਤ ਕਰਕੇ, ਮਿਹਨਤ ਕਰਕੇ। ਐਸੇ ਵੀ ਦੁਨੀਆਂ ਵਿਚ ਅਵਤਾਰਾਂ ਦੇ ਰਾਹੀਂ ਵਿਆਪਕ ਨੁਕਤੇ ਲੋੜਾਂ ਦੀ ਪੂਰਤੀ ਲਈ ਪੇਸ਼ ਹੋਏ, ਉਨ੍ਹਾਂ ਨੇ ਦਰਮਿਆਨਾ ਰਸਤਾ ਚੁਣਿਆ। ਮਿਹਨਤ ਨਹੀਂ ਕਰਨੀ, ਖੋਹਣਾ ਵੀ ਨਹੀਂ, ਭਿਖਸ਼ੂ ਬਣਾ ਦਿਤੇ, ਮੰਗਣਾ ਹੈ, ਭਿਖਸ਼ਾ ਮੰਗਣੀ ਹੈ। ਮੰਗ ਕੇ ਲੋੜਾਂ ਦੀ ਪੂਰਤੀ ਕਰਨੀ ਹੈ।

ਵੱਖ-ਵੱਖ ਅਵਤਾਰਾਂ ਨੇ ਜਿਹੜੀ ਉੱਮਤ ਪੈਦਾ ਕੀਤੀ ਹੈ, ਉਨ੍ਹਾਂ ਨੂੰ ਬਕਾਇਦਾ ਨਾਮ ਦਿੱਤੇ ਨੇ। ਜੈਸੇ ਅਹਿਲੇ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਆਪਣੀ ਉੱਮਤ ਨੂੰ ਮੁਸਲਮਾਨ ਕਿਹਾ ਹੈ। ਮਹਾਤਮਾ ਬੁਧ ਨੇ ਆਪਣੀ ਉੱਮਤ ਜੋ ਪੈਦਾ ਕੀਤੀ ਉਸ ਨੂੰ ਭਿਖਸ਼ੂ ਕਿਹਾ। ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਜਿਸ ਉੱਮਤ ਦਾ ਜਨਮ ਹੋਇਆ ਉਸ ਨੂੰ ਸਿੱਖ ਆਖਿਆ ਗਿਆ। ਸਿੱਖ ਹਨ, ਭਿਖਸ਼ੂ ਹਨ, ਮੁਸਲਮਾਨ ਨੇ। ਸਨਾਤਨ ਮਤ ਹਿੰਦੂ ਧਰਮ ਦੀ ਸ਼ਾਖਾ ਇਕ ਨਹੀਂ ਹੈ। ਇਹ ਐਸਾ ਦਰਿਆ ਹੈ ਜੋ ਕਈ ਧਾਰਾਵਾਂ ਦੇ ਵਿਚ ਵਗਦਾ ਹੈ। ਜੈਸੇ ਮੈਂ ਦੇਖਿਆ ਹੈ ਅਮਰ-ਕੰਟਕ ਦੇ ਵਿਚ। ਬਿਲਾਸਪੁਰ ਮੱਧ ਭਾਰਤ, ਹੁਣ ਤੇ ਖੈਰ ਉਹ ਪ੍ਰਾਂਤ ਹੋਰ ਹੋ ਗਿਆ ਹੈ, ਛੱਤੀਸ-ਗੜ੍ਹ ਬਣ ਗਿਆ ਹੈ। ਉਥੇ ਤੀਰਥ ਹੈ ਅਮਰ-ਕੰਟਕ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਇਤਿਹਾਸਕ ਅਸਥਾਨ ਵੀ ਹੈ। ਨਰਬਦਾ ਅਮਰ-ਕੰਟਕ ਤੋਂ ਨਿਕਲਦੀ ਹੈ। ਜਦ ਨਿਕਲਦੀ ਹੈ ਉਥੇ ਇਸ ਦੀਆਂ ਸੱਤਰ ਧਾਰਾਵਾਂ ਨੇ। ਸੱਤਰ ਟੁਕੜੇ ਛੋਟੇ ਛੋਟੇ ਅੱਗੇ ਜਾ ਕੇ ਇਕੱਠੇ ਹੋ ਜਾਂਦੇ ਨੇ। ਦਰਿਆ ਦੀ ਸ਼ਕਲ ਅੱਗੇ ਚਲ ਕੇ ਬਣਦੀ ਹੈ। ਛੋਟੀਆਂ ਛੋਟੀਆਂ ਧਾਰਾਵਾਂ। ਹਿੰਦੂ ਧਰਮ ਵੀ, ਸਨਾਤਨ ਮਤ ਦੀ ਧਾਰਾ ਇਕ ਨਹੀਂ ਹੈ। ਇਹ ਬਹੁਤ ਸਾਰੀਆਂ ਧਾਰਾਵਾਂ ਦੇ ਵਿਚ ਵਗਦਾ ਹੈ ਔਰ ਅੱਗੇ ਜਾ

ਕੇ ਇਕੱਠਾ ਵੀ ਨਹੀਂ ਹੁੰਦਾ। ਸੰਨਿਆਸੀ ਨੇ, ਬੈਰਾਗੀ ਨੇ, ਬ੍ਰਹਮਚਾਰੀ ਹਨ ਇਨ੍ਹਾਂ ਦੇ ਵਿਚ। ਸੰਨਿਆਸੀਆਂ ਦੇ ਕਈ ਕਈ ਰੂਪ, ਬੈਰਾਗੀਆਂ ਦੇ ਕਈ ਕਈ ਰੂਪ। ਬ੍ਰਹਮਚਾਰੀਆਂ ਦੀਆਂ ਕਈ ਕਈ ਸ਼ਾਖਾਂ। ਫਿਰ ਜਿਤਨੇ ਇਸ਼ਟ ਹਨ, ਉਤਨੀਆਂ ਧਾਰਾਵਾਂ ਨੇ। ਕਿਸੇ ਦਾ ਇਸ਼ਟ ਸ਼ਿਵ, ਕਿਸੇ ਦਾ ਸ੍ਰੀ ਰਾਮ, ਕਿਸੇ ਦੇ ਸ੍ਰੀ ਕਰਿਸ਼ਨ। ਇਹ ਧਾਰਾਵਾਂ ਮੇਲ ਵੀ ਨਹੀਂ ਖਾਂਦੀਆਂ। ਇਕ ਆਮ ਮਨੁਖ ਦੀ ਤੇ ਗੱਲ ਛਡੋ, ਦੇਸ਼ ਦੇ ਜਗਤ ਪ੍ਰਸਿਧ ਭਗਤ ਲੇਖਕ, ਵਿਦਵਾਨ ਮਹਾਤਮਾ ਤੁਲਸੀ। ਜੈਸੇ ਮਥੁਰਾ ਵਿਚ ਰਾਮਾਇਣ ਦੀ ਕਥਾ ਕਰਨ ਆਏ। ਹੁਣ ਕੁਦਰਤੀ ਗੱਲ ਹੈ ਮਥੁਰਾ ਨਗਰੀ ਸ੍ਰੀ ਕਰਿਸ਼ਨ ਦੀ ਹੈ, ਜਿਵੇਂ ਅਯੁਧਿਆ ਸ੍ਰੀ ਰਾਮ ਦੀ ਹੈ। ਜਿਵੇਂ ਅੰਮ੍ਰਿਤਸਰ ਨੂੰ ਅਸੀਂ ਰਾਮਦਾਸ ਪੁਰੀ ਕਹਿੰਦੇ ਹਾਂ। ਰਾਮਦਾਸ ਪੁਰ, ਨਾਮ ਵੀ ਪਹਿਲੇ ਇਹੀ ਸੀ। ਗੁਰੂ ਰਾਮਦਾਸ ਜੀ ਦੀ ਨਗਰੀ। ਅਯੁਧਿਆ ਰਾਮ ਦੀ ਨਗਰੀ ਹੈ। ਬਨਾਰਸ ਸ਼ਿਵਾਂ ਦੀ ਨਗਰੀ ਹੈ। ਮਥੁਰਾ ਕ੍ਰਿਸ਼ਨ ਦੀ ਨਗਰੀ ਹੈ। ਮਥੁਰਾ ਵਿਚ ਆਏ ਮਹਾਤਮਾ ਤੁਲਸੀ ਅਤੇ ਸ਼ਰਧਾਲੂ ਇਨ੍ਹਾਂ ਨੂੰ ਲੈ ਗਏ ਸ੍ਰੀ ਕਰਿਸ਼ਨ ਜੀ ਦੇ ਮੰਦਰ ਦਵਾਰਕਾ-ਧੀਸ਼। ਸਾਰਿਆਂ ਨੇ ਡੰਡਉਤ ਕੀਤੀ ਤੁਲਸੀ ਨੇ ਨਹੀਂ ਕੀਤੀ। ਪੁਛਿਆ ਗਿਆ ਆਪ ਭਗਤ ਹੋ। ਸਿਰਫ ਭਗਤ ਹੀ ਨਹੀਂ ਭਗਤੀ ਦਾ ਸੰਦੇਸ਼ ਦਿੰਦੇ ਹੋ, ਉਪਦੇਸ਼ ਦਿੰਦੇ ਹੋ, ਕਥਾ-ਵਾਚਕ ਹੋ। ਸਿਰਫ ਕਥਾ-ਵਾਚਕ ਹੀ ਨਹੀਂ ਤੁਸੀਂ ਬਹੁਤ ਵੱਡੇ ਵਿਦਵਾਨ ਹੋ, ਲਿਖਾਰੀ ਹੋ। ਆਪ ਨੇ ਡੰਡਉਤ ਨਹੀਂ ਕੀਤੀ, ਮੱਥਾ ਨਹੀਂ ਟੇਕਿਆ। ਹੁਣ ਜੋ ਕੁਛ ਤੁਲਸੀ ਕਹਿੰਦੇ ਨੇ ਉਨ੍ਹਾਂ ਦੇ ਹੀ ਬੋਲ ਮੈਂ ਤੁਹਾਡੇ ਸਾਹਮਣੇ ਰੱਖਾਂ :--

*ਕੈਸੀ ਸੁੰਦਰ ਛਬ ਬਣੀ ਭਲੇ ਬਿਰਾਜੇ ਨਾਥ।*

ਬੜੀ ਸੁੰਦਰ ਹੈ ਮੂਰਤੀ, ਬੜੀ ਸੋਹਣੀ ਛੱਬ ਹੈ, ਬੜਾ ਸੋਹਣਾ ਪ੍ਰਭਾਵ ਪੈ ਰਿਹਾ ਹੈ, ਹੋਠਾਂ ਤੇ ਮੁਰਲੀ ਲਾਈ ਹੋਈ ਹੈ, ਸਿਰ ਤੇ ਮੁਕਟ ਹੈ। ਬੜੀ ਸੁੰਦਰ ਪੁਸ਼ਾਕ ਹੈ, ਬੜੇ ਸੁੰਦਰ ਗਹਿਣੇ ਹਨ।

*ਕੈਸੀ ਸੁੰਦਰ ਛਬ ਬਣੀ ਭਲੇ ਬਿਰਾਜੇ ਨਾਥ,*
ਪਰ ਤੁਲਸੀ ਮਸਤਕ ਤਉ ਨਿਵੇ ਧਨੁਸ਼ਬਾਣ ਹੋ ਹਾਥ।

ਤੁਲਸੀ ਦਾ ਸਿਰ ਤੇ ਤਾਂ ਝੁਕ ਸਕਦਾ ਹੈ ਜੇ ਹੱਥ ਵਿਚ ਧਨੁਸ਼ਬਾਣ ਹੋਵੇ। ਮੈਂ ਧਨੁਸ਼ਧਾਰੀ ਦਾ ਪੁਜਾਰੀ ਹਾਂ, ਮੁਰਲੀਧਰ ਦਾ ਨਹੀਂ। ਇਸਦੇ ਹੱਥ ਵਿਚ ਤੇ ਮੁਰਲੀ ਹੈ। ਮੈਂ ਅਰਜ਼ ਕਰਾਂ, ਮੁਹੰਮਦ ਸਾਹਿਬ ਨੇ ਜਿਸ ਉੱਮਤ ਨੂੰ ਜਨਮ ਦਿੱਤਾ, ਉਨ੍ਹਾਂ ਸਾਰਿਆਂ ਦਾ ਇਕੋ ਹੀ ਨਾਮ ਹੈ, ਮੁਸਲਮਾਨ। ਮਹਾਤਮਾ ਬੁਧ ਨੇ ਜਿਸ ਉੱਮਤ ਨੂੰ ਜਨਮ ਦਿਤਾ, ਉਨ੍ਹਾਂ ਸਾਰਿਆਂ ਨੂੰ ਕਹਿੰਦੇ ਨੇ ਭਿਖਸ਼ੂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਜਿਸ ਉੱਮਤ ਨੂੰ ਜਨਮ ਦਿਤਾ, ਉਸ ਨੂੰ ਆਖਿਆ ਜਾਂਦਾ ਹੈ ਸਿੱਖ, ਗੁਰਸਿਖ, ਗੁਰੂ ਦਾ ਸਿੱਖ। ਵੇਦਾਂ ਸ਼ਾਸਤਰਾਂ

ਉਪਨਿਸ਼ਦਾਂ ਦੇ ਰਾਹੀਂ ਜਿਸ ਉੱਮਤ ਦਾ ਜਨਮ ਹੋਇਆ, ਧਾਰਾ ਇਕ ਨਹੀਂ ਹੈ। ਕੋਈ ਸੰਨਿਆਸੀ ਨੇ, ਕੋਈ ਬਾਣਪ੍ਰਸਤੀ ਨੇ, ਕੋਈ ਬ੍ਰਹਮਚਾਰੀ ਨੇ, ਕੋਈ ਬੈਰਾਗੀ ਨੇ। ਇਸ ਤੋਂ ਇਲਾਵਾ ਹਜ਼ਾਰਾਂ ਸ਼ਾਖਾਂ ਨੇ, ਇਕ ਧਾਰਾ ਨਹੀਂ ਔਰ ਧਰਮ ਗ੍ਰੰਥਾਂ ਦੀਆਂ ਵਿਚਾਰਾਂ ਵੀ ਅਲਗ ਅਲਗ ਨੇ। ਜੈਸੇ ਇਸ਼ਾਰਤਨ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :--

**ਛਿਅ ਘਰ ਛਿਅ ਗੁਰ ਛਿਅ ਉਪਦੇਸ॥** (ਸੋਹਿਲਾ)

ਸ਼ਾਸਤਰ ਤੇ ਛੇ ਨੇ। ਇਨ੍ਹਾਂ ਛੇ ਸ਼ਾਸਤਰਾਂ ਦੇ ਆਚਾਰੀਆ, ਲਿਖਾਰੀ, ਗੁਰੂ ਵੀ ਛੇ ਹੀ ਨੇ।

ਨਿਆਏ ਨੂੰ ਜਨਮ ਦਿੰਦੇ ਨੇ, ਗੌਤਮ।
ਸਾਂਖ ਨੂੰ ਜਨਮ ਦਿੰਦੇ ਨੇ, ਕਪਲ।
ਮਿਮਾਸਾ ਨੂੰ ਜਨਮ ਦਿੰਦੇ ਨੇ, ਜੈਮਨੀ।
ਜੋਗ ਨੂੰ ਜਨਮ ਦਿੰਦੇ ਨੇ, ਪੰਤਜਲੀ।
ਵੈਸ਼ੇਖਕ ਨੂੰ ਜਨਮ ਦਿੰਦੇ ਨੇ, ਕਣਾਦਿ ਮੁਨੀ।
ਵੇਦ ਨੂੰ ਜਨਮ ਦਿੰਦੇ ਨੇ, ਰਿਸ਼ੀ ਵੇਦ ਵਿਆਸ।

ਇਸੇ ਤਰੀਕੇ ਨਾਲ ਇਹ ਛੇ ਗੁਰ, ਛੇ ਸ਼ਾਸਤਰ ਨੇ ਅਤੇ ਮਹਾਰਾਜ ਕਹਿੰਦੇ ਨੇ ਇਨ੍ਹਾਂ ਦੇ ਉਪਦੇਸ਼ ਵੀ ਛੇ ਨੇ, ਇਕ ਨਹੀਂ ਹੈ :--

**ਛਿਅ ਘਰ ਛਿਅ ਗੁਰ ਛਿਅ ਉਪਦੇਸ॥**
**ਗੁਰੁ ਗੁਰੁ ਏਕੋ ਵੇਸ ਅਨੇਕ॥੧॥**

ਇਨ੍ਹਾਂ ਛੇ ਗੁਰੂਆਂ ਦਾ ਗੁਰੂ ਇਕ ਪਰਮਾਤਮਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਗਿਆਨ ਜਿਧਰੋਂ ਵੀ ਆਉਂਦਾ ਹੈ, ਸਭ ਪਰਮਾਤਮਾ ਦਾ। ਇਹ ਗਿਆਨ ਦੀਆਂ ਧਾਰਾਵਾਂ ਅਲਗ ਅਲਗ ਕਿਉਂ ਬਣ ਜਾਂਦੀਆਂ ਹਨ। ਦਰਅਸਲ ਬਾਰਸ਼ ਹੋ ਰਹੀ ਹੈ ਕਿਸੇ ਕੋਲ ਕੌਲੀ ਹੈ, ਕਿਸੇ ਕੋਲ ਗਲਾਸ ਹੈ, ਕਿਸੇ ਕੋਲ ਲੋਟਾ ਹੈ, ਕਿਸੇ ਕੋਲ ਥਾਲੀ ਹੈ। ਕਿਸੇ ਕੋਲ ਵੱਡਾ ਥਾਲ ਹੈ, ਕਿਸੇ ਕੋਲ ਡੋਲ ਹੈ, ਕਿਸੇ ਕੋਲ ਵੱਡਾ ਪਤੀਲਾ ਹੈ। ਚੂੰਕਿ ਭਾਂਡੇ ਅਲਗ ਅਲਗ ਨੇ ਭਾਂਡਿਆਂ ਦੀ ਬਨਾਵਟ ਅਲਗ ਅਲਗ ਹੈ। ਪਾਣੀ ਪੈ ਰਿਹਾ ਹੈ, ਭਾਂਡਿਆਂ ਦੀ ਬਨਾਵਟ ਕਰਕੇ ਪਾਣੀ ਦਾ ਰੂਪ ਉਸ ਅੰਦਰ ਵੈਸਾ ਹੀ ਹੋ ਜਾਂਦਾ ਹੈ। ਕੌਲੀ ਦੇ ਅੰਦਰ ਕੌਲੀ ਵਰਗਾ ਹੋ ਜਾਂਦਾ ਹੈ, ਲੋਟੇ ਦੇ ਅੰਦਰ ਲੋਟੇ ਵਰਗਾ ਹੋ ਗਿਆ, ਥਾਲ ਦੇ ਅੰਦਰ ਥਾਲ ਵਰਗਾ ਹੋ ਗਿਆ ਹੈ, ਡੋਲ ਦੇ ਅੰਦਰ ਡੋਲ ਵਰਗਾ ਹੋ ਗਿਆ ਹੈ। ਪਰ ਸਾਰਿਆਂ ਭਾਂਡਿਆਂ ਦੇ ਅੰਦਰ ਜੋ ਪਾਣੀ ਹੈ ਉਹ ਇਕੋ ਹੀ ਬੱਦਲ ਦਾ ਹੈ। **ਗੁਰੁ ਗੁਰੁ ਏਕੋ...**। ਭਾਵੇਂ ਛੇ ਗੁਰੂ ਨੇ, ਇਨ੍ਹਾਂ ਦੇ ਰਾਹੀਂ ਜੋ

ਗਿਆਨ ਪ੍ਰਗਟ ਹੋਇਆ ਹੈ। ਇਨ੍ਹਾਂ ਛੇ ਗੁਰੂਆਂ ਦਾ ਗੁਰੂ ਇਕ ਹੀ ਹੈ। (ਗੌਤਮ, ਕਪਲ, ਕਣਾਦ, ਪਤੰਜਲੀ, ਜੈਮਨੀ ਔਰ ਰਿਸ਼ੀ ਵੇਦ-ਵਿਆਸ)। ਇਨ੍ਹਾਂ ਛੇ ਗੁਰੂਆਂ ਦਾ ਉਹ ਗੁਰੂ ਇਕ ਹੈ। **ਗੁਰੁ ਗੁਰੁ ਏਕੋ...**। ਇੱਥੇ ਦਾਅਵੇ ਨਾਲ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਗਿਆਨ ਸਾਰਾ ਪਰਮਾਤਮਾ ਤੋਂ ਹੀ ਆਉਂਦਾ ਹੈ। ਇਸ ਕਰਕੇ ਆਦਿ ਗੁਰੂ ਵੀ ਪਰਮਾਤਮਾ ਹੀ ਹੈ।

**ਅਪਰੰਪਰ ਪਾਰਬ੍ਰਹਮੁ ਪਰਮੇਸਰੁ**
**ਨਾਨਕ ਗੁਰ ਮਿਲਿਆ ਸੋਈ ਜੀਉ॥੫॥**

(ਸ੍ਰੀ ਗੁ. ਗ੍ਰੰ. ਸਾ.ਅੰਗ 599)

ਅਜ ਤਕ ਕਿਸੇ ਵੀ ਇਕ ਬ੍ਰਹਮ-ਗਿਆਨੀ ਨੇ ਨਹੀਂ ਆਖਿਆ ਇਹ ਗਿਆਨ ਮੈਂ ਆਪਣੇ ਆਪ ਪ੍ਰਾਪਤ ਕੀਤਾ ਹੈ। ਸਭ ਕਹਿੰਦੇ ਨੇ ਪ੍ਰਭੂ ਤੋਂ ਮਿਲਿਆ ਹੈ, ਪਰਮਾਤਮਾ ਤੋਂ ਮਿਲਿਆ ਹੈ :--

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥**

(ਪਾ.੧੦॥ ਕਬਿਯੋ ਬਾਚ ਬੇਨਤੀ॥ ਚੌਪਈ॥)

ਹੁਣ ਗੁਰੂ ਨਾਨਕ ਦੇਵ ਜੀ ਇਸ ਵਾਕ ਵਿਚ ਮੰਗ ਕਰਦੇ ਨੇ:-

**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥**
**ਸੋ ਘਰੁ ਰਾਖੁ ਵਡਾਈ ਤੋਇ॥੧॥ ਰਹਾਉ॥**

(ਸ੍ਰੀ ਗੁ. ਗ੍ਰੰ. ਸਾ.ਅੰਗ 12)

ਜਿਸ ਘਰ ਵਿਚ ਕੀਰਤੀ ਚਲ ਰਹੀ ਹੈ, ਜਿਸ ਘਰ ਵਿਚ ਸਤਿਸੰਗ ਚਲ ਰਿਹਾ ਹੈ, ਹੇ ਕਰਤੇ ! ਤੇਰੀ ਗੱਲ ਚਲ ਰਹੀ ਹੈ, ਤੇਰੀਆਂ ਬਾਤਾਂ ਚਲ ਰਹੀਆਂ ਹਨ, ਤੇਰਾ ਗਿਆਨ ਚਲ ਰਿਹਾ ਹੈ, ਤੇਰੀ ਧਿਆਨ ਸਾਧਨਾ ਚਲ ਰਹੀ ਹੈ, ਉਸ ਘਰ ਦੇ ਵਿਚ ਮੈਨੂੰ ਰਖ। ਮੈਨੂੰ ਉਹ ਥਾਂ ਬਖਸ਼, ਜਿਥੇ ਤੇਰੀ ਕੀਰਤੀ ਹੋ ਰਹੀ ਹੈ, ਜਿੱਥੇ ਤੇਰਾ ਜਸ ਹੋ ਰਿਹਾ ਹੈ, ਜਿੱਥੇ ਤੇਰੀ ਮਹਿਮਾ ਹੋ ਰਹੀ ਹੈ। ਤਾਂ ਕਿ ਮੈਂ ਸੁਣਾਂ :--

**ਸੋ ਅਸਥਾਨੁ ਬਤਾਵਹੁ ਮੀਤਾ॥**
**ਜਾ ਕੈ ਹਰਿ ਹਰਿ ਕੀਰਤਨੁ ਨੀਤਾ॥1॥ ਰਹਾਉ॥**

(ਸ੍ਰੀ ਗੁ. ਗ੍ਰੰ. ਸਾ.ਅੰਗ 385)

ਸੋ ਇਕੋ ਹੀ ਉੱਮਤ ਨੂੰ ਜਨਮ ਦਿਤਾ ਹੈ ਗੁਰੂ ਨਾਨਕ ਦੇਵ ਜੀ ਨੇ **ਸਿੱਖ**। ਸਿੱਖ ਕੇਵਲ ਸਿੱਖ ਹੈ। ਇਕੋ ਹੀ ਉੱਮਤ ਨੂੰ ਜਨਮ ਦਿੱਤਾ ਹੈ ਮੁਹੰਮਦ ਸਾਹਿਬ ਨੇ, ਮੁਸਲਮਾਨ ਕੇਵਲ ਮੁਸਲਮਾਨ। ਇਕੋ ਹੀ ਉੱਮਤ ਨੂੰ ਜਨਮ ਦਿੱਤਾ ਹੈ ਮਹਾਤਮਾ ਬੁੱਧ ਨੇ, ਭਿਖਸ਼ੂ। ਇਕ ਤਰ੍ਹਾਂ ਦੀ ਉੱਮਤ ਸਨਾਤਨ ਮਤ ਵਿਚ ਨਹੀਂ

ਹੈ। ਕੋਈ ਆਰੀਆ ਸਮਾਜੀ ਨੇ, ਕੋਈ ਦੇਵ ਸਮਾਜੀ ਨੇ, ਕੋਈ ਸਨਾਤਨੀ ਨੇ। ਫਿਰ ਇਨ੍ਹਾਂ ਸਾਧੂਆਂ ਦੀਆਂ ਅਲਗ ਅਲਗ ਸ਼ਾਖਾਵਾਂ ਨੇ। ਅਗਰ ਅਸਲ ਦੇਖਣਾ ਹੋਵੇ ਤਾਂ ਜਦ ਇਨ੍ਹਾਂ ਦੀਆਂ ਸ਼ਾਹੀਆਂ ਨਿਕਲਦੀਆਂ ਨੇ ਕੁੰਭ ਵਿਚ ਉਦੋਂ ਪਤਾ ਚਲਦਾ ਹੈ, ਕਿਤਨੇ ਫਿਰਕੇ ਨੇ। ਅਲਗ ਅਲਗ ਟੋਲੇ, ਲੜ ਵੀ ਪੈਂਦੇ ਨੇ, ਝਗੜਾ ਵੀ ਹੋ ਜਾਂਦਾ ਹੈ। ਇਸ ਕੁੰਭ ਤੋਂ ਪਹਿਲੇ ਕੁੰਭ ਦੇ ਵਿਚ 42 ਸਾਧੂ ਮਾਰੇ ਗਏ ਸਨ। ਨਾਂਗੇ ਸਾਧੂਆਂ ਵਿਚ ਤੇ ਨਿਰੰਜਨੀ ਅਖਾੜੇ ਵਿਚ ਜੰਗ ਹੋ ਗਈ ਸੀ, ਲੜ ਪਏ ਸਨ। ਇਕ ਨੇ ਕਿਹਾ ਪਹਿਲੇ ਅਸੀਂ ਇਸ਼ਨਾਨ ਕਰਾਂਗੇ, ਦੂਜੇ ਨੇ ਕਿਹਾ ਪਹਿਲੇ ਅਸੀਂ ਕਰਨਾ ਹੈ। ਲੜ ਪਏ, ਹੈਰਾਨਗੀ ਦੀ ਗੱਲ, ਕੁੰਭ ਵਾਲੇ ਦਿਨ, ਪਾਪ ਧੋਣ ਵਾਸਤੇ ਆਏ ਸਨ, ਉਥੇ ਹੀ ਪਾਪ ਕਰ ਬੈਠੇ। 42 ਬੰਦੇ ਕਤਲ ਹੋ ਗਏ। ਜਨਮਾਂ-ਜਨਮਾਂਤਰਾਂ ਦੇ ਪਾਪ ਧੋਣ ਆਏ ਸਨ, ਸਭ ਤੋਂ ਵੱਡੇ ਪਾਪ ਉਥੇ ਹੀ ਕੀਤੇ। ਸਭ ਤੋਂ ਵੱਡੇ ਗੁਨਾਹ ਉਥੇ ਹੀ ਕੀਤੇ। ਇਕ ਸ਼ਾਖਾ ਨਹੀਂ ਹੈ, ਅਨੰਤ ਧਾਰਾਵਾਂ ਨੇ। ਇਹ ਉਹ ਦਰਿਆ ਹੈ ਜੋ ਅਨੰਤ ਧਾਰਾਵਾਂ ਦੇ ਰਾਹੀਂ ਪਹਾੜਾਂ ਵਿਚੋਂ ਨਿਕਲਦਾ ਹੈ ਅਤੇ ਫਿਰ ਇਹ ਧਰਾਵਾਂ ਮਿਲਦੀਆਂ ਵੀ ਨਹੀਂ ਆਪਸ ਵਿਚ। ਅਲਗ-ਅਲਗ ਹੀ ਚਲਦੀਆਂ ਹਨ।

ਮਨੁਖ ਦੀਆਂ ਲੋੜਾਂ ਨੇ ਅਤੇ ਇਨ੍ਹਾਂ ਨਾਲੋਂ ਸੰਬੰਧ ਮਨੁਖ ਤੋੜ ਨਹੀਂ ਸਕਦਾ। ਲੱਖ ਯਤਨ ਕਰੇ, ਮੈਨੂੰ ਨਹੀਂ ਚਾਹੀਦਾ ਪਾਣੀ, ਪਰ ਸਰੀਰ ਮੰਗੇਗਾ ਕਿਉਂਕਿ ਲੋੜ ਹੈ। ਲੱਖ ਮੈਂ ਉਚੀ ਆਵਾਜ਼ ਨਾਲ ਆਖਾਂ ਮੈਨੂੰ ਨਹੀਂ ਚਾਹੀਦਾ ਭੋਜਨ ਪਰ ਸਰੀਰ ਨੂੰ ਭੁੱਖ ਲਗੇਗੀ, ਮੰਗੇਗਾ। ਸਰੀਰ ਨੂੰ ਗਰਮੀ ਲਗਦੀ ਹੈ, ਸਰਦੀ ਲਗਦੀ ਹੈ। ਭੁੱਖ ਲਗਦੀ ਹੈ, ਪਿਆਸ ਲਗਦੀ ਹੈ। ਕੁਛ ਤੇ ਵੱਡੀਆਂ ਵੱਡੀਆਂ ਸਰੀਰ ਦੀਆਂ ਲੋੜਾਂ ਨੇ ਕੁਛ ਛੋਟੀਆਂ ਛੋਟੀਆਂ, ਹੋਰ ਬਥੇਰੀਆਂ ਹਨ। ਇਸ ਵਾਸਤੇ ਮੈਂ ਅਰਜ਼ ਕਰਦਾ ਹੁੰਦਾ ਹਾਂ, ਲੋੜਾਂ ਦਾ ਕੋਈ ਤਿਆਗੀ ਨਹੀਂ। ਗੱਲ ਮੈਨੂੰ ਭੁਲਦੀ ਨਹੀਂ। ਪੰਦਰਾਂ ਦਿਨ ਮੈਂ ਕਸਤੂਰਬਾ ਗਰਾਮ ਇੰਦੌਰ ਦੇ ਵਿਚ, ਸੰਤ ਵਿਨੋਵਾ ਭਾਵੇ ਜੀ ਦੇ ਹੁੰਦਿਆਂ ਕਥਾ ਕੀਤੀ ਸੀ। ਸਵੇਰੇ ਮੈਂ ਇਮਲੀ ਸਾਹਿਬ ਗੁਰਦੁਆਰੇ ਵਿਚ ਕਰਦਾ ਸੀ। ਸ਼ਾਮੀ ਕਸਤੂਰਬਾ ਗਰਾਮ ਜੋ ਸੰਤ ਵਿਨੋਭਾ ਭਾਵੇ ਜੀ ਦਾ ਆਸ਼ਰਮ ਸੀ। ਮੈਨੂੰ ਕਹਿਣ ਲਗੇ ਸਾਨੂੰ ਵੀ ਗੁਰਬਾਣੀ ਸੁਣਾਉ, ਮੈਂ ਕਿਹਾ ਜ਼ਰੂਰ ਸੁਣਾਵਾਂਗੇ। ਮੈਨੂੰ ਉਨ੍ਹਾਂ ਨੇ ਪੈਂਤੀ-ਚਾਲੀ ਕਿਤਾਬਾਂ ਵੀ ਆਪਣੀਆਂ ਲਿਖੀਆਂ ਹੋਈਆਂ ਭੇਟਾ ਵਿਚ ਦਿੱਤੀਆਂ। ਵੈਸੇ ਬਜ਼ੁਰਗ ਸਨ ਸੁਭਾਵਕ ਮੇਰੇ ਅੱਗੇ ਮਾਇਆ ਆਈ ਅਤੇ ਕਿਉਂਕਿ ਤਿਆਗੀ ਸਾਧੂਆਂ ਦਾ ਆਸ਼ਰਮ ਸੀ, ਪਰਉਪਕਾਰੀਆਂ ਦਾ, ਸੇਵਾ ਭਾਵ ਰਖਣ ਵਾਲਿਆਂ ਦਾ। ਜ਼ਮੀਨ ਇਕੱਠੀ ਕਰਨੀ ਤੇ ਗਰੀਬਾਂ ਵਿਚ ਵੰਡਣੀ, ਭੂ-ਦਾਨ। ਉਹ ਮਾਇਆ ਮੈਂ ਵਿਨੋਵਾ ਭਾਵੇ ਜੀ ਦੀ ਝੋਲੀ ਵਿਚ ਪਾ ਦਿੱਤੀ। ਉਨ੍ਹਾਂ ਇਕ ਦਮ ਸੁੱਟ ਦਿੱਤੀ, ਮੈਂ ਕਿਹਾ ਇਸ ਤਰ੍ਹਾਂ

ਕਿਉਂ, ਏਨੀ ਨਫ਼ਰਤ। *ਮਿੱਟੀ ਹੈ ਯਹ।* ਮੈਂ ਕਿਹਾ ਮਿੱਟੀ ਨੂੰ ਹੱਥ ਲਗਾਉਂਦੇ ਹੋ ਕੇ ਨਹੀਂ। ਮਿੱਟੀ ਨਾਲ ਤਾਂ ਤੁਹਾਨੂੰ ਹੱਥ ਵੀ ਧੋਣੇ ਪੈਂਦੇ ਹਨ, ਮੈਂ ਦੇਖਦਾ ਹਾਂ। ਮਿੱਟੀ ਨੂੰ ਹੱਥ ਲਾਉਂਦੇ ਹੋ ਕਿ ਨਹੀਂ, ਜੇਕਰ ਧਨ ਵੀ ਮਿੱਟੀ ਹੈ ਤੇ ਫਿਰ ਕੀ ਹਰਜ਼ ਹੈ। ਮੈਨੂੰ ਕਹਿਣ ਲਗੇ ਮਨੁੱਖਤਾ ਨੇ ਮਿੱਟੀ ਨੂੰ ਅਜੇ ਇਤਨੀ ਅਹਿਮੀਅਤ ਨਹੀਂ ਦਿੱਤੀ। ਮਿੱਟੀ ਤੋਂ ਬਣੇ ਹੋਏ ਕਾਗਜ਼ ਨੂੰ ਇਸ ਕਰੰਸੀ ਨੂੰ ਬੜੀ ਅਹਿਮੀਅਤ ਦੇ ਦਿੱਤੀ। ਇਸ ਵਿਚ ਬਹੁਤ ਅਹਿਮੀਅਤ ਛੁਪੀ ਹੋਈ ਹੈ। ਇਹ ਕਿਧਰੇ ਲੋਭ ਨ ਪੈਦਾ ਕਰ ਦੇਵੇ, ਇਸ ਵਾਸਤੇ ਸੁੱਟੀ ਹੈ। ਮੈਨੂੰ ਅਜੇ ਤਕ ਯਾਦ ਹੈ। ਲੋੜਾਂ ਦਾ ਮਨੁਖ ਤਿਆਗ ਨਹੀਂ ਕਰ ਸਕਦਾ। ਲੋੜਾਂ ਹਨ, ਮੈਂ ਲੱਖ ਕਹਿ ਦਿਆਂ ਮੈਨੂੰ ਪਾਣੀ ਨਹੀਂ ਚਾਹੀਦਾ, ਮੇਰੀ ਪਿਆਸ ਆਵਾਜ਼ ਮਾਰੇਗੀ, ਪਾਣੀ ਚਾਹੀਦਾ ਹੈ। ਮੈਂ ਲੱਖ ਠੋਕਰ ਮਾਰ ਦੇਵਾਂ ਭੋਜਨ ਦੇ ਥਾਲ ਨੂੰ, ਮੇਰੀ ਭੁੱਖ ਉਚੀ ਆਵਾਜ਼ ਨਾਲ ਮੰਗੇਗੀ ਭੋਜਨ ਚਾਹੀਦਾ ਹੈ, ਭੋਜਨ ਚਾਹੀਦਾ ਹੈ। ਇਸ ਤਰੀਕੇ ਦੀਆਂ ਸੈਂਕੜੇ ਹੋਰ ਲੋੜਾਂ ਨੇ। ਲੋੜਾਂ ਨੂੰ ਪੂਰਾ ਕਰਨ ਦੇ ਤਿੰਨ ਸਾਧਨ ਨੇ। ਪਹਿਲਾ ਕਿਰਤ ਕਰਨੀ, ਮਿਹਨਤ ਕਰਨੀ ਅਤੇ ਜੋ ਮਿਹਨਤ ਕਰਕੇ ਲੋੜਾਂ ਦੀ ਪੂਰਤੀ ਕਰਦਾ ਹੈ ਉਸਨੂੰ ਕਹਿੰਦੇ ਨੇ, ਕਿਰਤੀ। ਦੂਸਰਾ ਮੰਗ ਕੇ ਲੋੜਾਂ ਦੀ ਪੂਰਤੀ ਕਰਨੀ। ਚੂੰਕਿ ਇਹ ਵਾਕ ਇਸ ਤਰ੍ਹਾਂ ਦਾ ਆਇਆ ਹੈ, ਮੈਂ ਅਰਜ਼ ਕਰਾਂ, ਅਛੂਤਾ ਜਿਹਾ ਵਾਕ ਹੈ :--

**ਕਿਸੁ ਹਉ ਜਾਚੀ ਕਿਸੁ ਆਰਾਧੀ...।।**

ਜਾਚਣ, ਮੰਗਣ ਤੋਂ ਗੱਲ ਚਲਦੀ ਹੈ। ਇਸੇ ਨੇ ਮੈਨੂੰ ਇਹ ਖਿਆਲ ਦਿੱਤੇ ਹਨ। ਲੋੜਾਂ ਦੀ ਪੂਰਤੀ ਕਰਨ ਦਾ ਪਹਿਲਾ ਢੰਗ ਹੈ, ਕਿਰਤ ਕਰਨੀ, ਮਿਹਨਤ ਕਰਨੀ। ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿਰਤੀ। ਦੂਜਾ ਢੰਗ ਬੜਾ ਵਿਆਪਕ ਪੱਧਰ ਤੇ ਸਾਰੀ ਦੁਨੀਆਂ ਵਿਚ ਹੈ, ਮੰਗ ਕੇ ਲੋੜਾਂ ਦੀ ਪੂਰਤੀ ਕਰਨੀ। ਇਸ ਨਾਲ ਮੰਗਤਿਆਂ ਦਾ ਜਨਮ ਹੋਇਆ, ਭਿਖਾਰੀਆਂ ਦਾ ਜਨਮ ਹੋਇਆ ਔਰ ਧਾਰਮਿਕ ਜਗਤ ਵਿਚ ਵੀ ਮੰਗ ਕੇ ਲੋੜਾਂ ਦੀ ਪੂਰਤੀ ਕਰਨੀ। ਤੇ ਮਹਾਤਮਾ ਬੁੱਧ ਨੇ ਆਪਣੀ ਉੱਮਤ ਨੂੰ ਕਿਹਾ ਭਿਖਸ਼ਾ ਮੰਗ ਕੇ ਗੁਜ਼ਾਰਾ ਕਰਨਾ, ਭਿਖਸ਼ੂ।

ਇਸ ਵਾਸਤੇ ਮੈਂ ਕਈ ਦਫ਼ਾ ਕਿਹਾ ਹੈ ਕਿ ਮਹਾਤਮਾ ਬੁੱਧ ਤੇ ਸੁਆਮੀ ਮਹਾਂਵੀਰ ਦਾ ਧਰਮ ਅਤੇ ਇਸੇ ਤਰ੍ਹਾਂ ਦੇ ਹੋਰ ਤਿਆਗੀਆਂ ਦਾ ਧਰਮ ਵਿਅਕਤੀਗਤ ਧਰਮ ਹੈ। ਪ੍ਰਭੂ ਨਾਲ ਜੁੜਨ ਦਾ ਵਸੀਲਾ ਤਾਂ ਹੈ। ਇਹ ਵਿਅਕਤੀਗਤ ਧਰਮ ਹੈ, ਸਮੂਹਕ ਨਹੀਂ, ਸਾਰਿਆਂ ਦਾ ਨਹੀਂ, ਕਾਰਨ ? ਅਗਰ ਸਾਰੇ ਹੀ ਭਿਖਸ਼ੂ ਬਣ ਜਾਣ, ਚਲੋ ਮੰਨ ਲੈਂਦੇ ਹਾਂ। ਸਾਰੇ ਹੀ ਮਹਾਤਮਾ ਬੁੱਧ ਦੀ ਗੱਲ ਮੰਨ ਲੈਣ ਅਤੇ ਸਾਰੇ ਹੀ ਭਿਖਸ਼ੂ ਬਣ ਜਾਣ ਫਿਰ ਕੌਣ ਦੇਵੇਗਾ। ਦੇਣ ਵਾਲਾ ਕੌਣ ਹੋਵੇਗਾ, ਕਿਸ ਨੇ ਦੇਣਾ ਹੈ, ਸਾਰੇ ਤੇ ਮੰਗਤੇ ਨੇ, ਫਿਰ ਕੌਣ

ਦੇਵੇਗਾ। ਤੇ ਸਾਰਿਆਂ ਦਾ ਧਰਮ ਨਹੀਂ ਹੈ। ਅਗਰ ਸਾਰੇ ਹੀ ਗ੍ਰਹਿਸਤ ਦੇ ਤਿਆਗੀ ਬਣ ਜਾਣ ਤੇ ਤਿੰਨ ਸੌ ਸਾਲ ਬਾਅਦ ਇਕ ਵੀ ਬੰਦਾ ਜ਼ਮੀਨ ਤੇ ਨਹੀਂ ਲੱਭੇਗਾ। ਗੱਲ ਖ਼ਤਮ ਹੋ ਜਾਏਗੀ। ਮਨੁੱਖਤਾ ਤੋਂ ਖਾਲੀ ਹੋ ਜਾਏਗੀ ਜ਼ਮੀਨ। ਅਗਰ ਸਾਰੇ ਹੀ ਗ੍ਰਹਿਸਤ ਦਾ ਤਿਆਗ ਕਰ ਦੇਣ। ਮਹਾਤਮਾ ਬੁੱਧ ਦਾ ਧਰਮ ਅਜ਼ੀਮ ਹੈ, ਮਹਾਨ ਹੈ, ਬੜੇ ਵਿਚਾਰਕ ਨੇ ਪਰ ਉਨ੍ਹਾਂ ਦਾ ਧਰਮ ਵਿਅਕਤੀਗਤ ਧਰਮ ਹੈ। ਸਮੂਹਕ ਧਰਮ ਨਹੀਂ ਹੈ, ਸਾਰਿਆਂ ਦਾ ਧਰਮ ਨਹੀਂ ਹੈ। ਸੁਆਮੀ ਮਹਾਂਵੀਰ ਦਾ ਵਿਅਕਤੀਗਤ ਧਰਮ ਹੈ, ਸਮੂਹਕ ਧਰਮ ਨਹੀਂ ਹੈ। ਸਾਰੇ ਹੀ ਗ੍ਰਹਿਸਤ ਦਾ ਤਿਆਗ ਕਰ ਦੇਣ, ਥੋੜੇ ਦਿਨਾਂ ਤੋਂ ਬਾਅਦ ਹੀ, ਜ਼ਮੀਨ ਮਨੁਖਾਂ ਤੋਂ ਤੇ ਖਾਲੀ ਹੋ ਜਾਏਗੀ, ਸ਼ੇਰਾਂ ਤੋਂ ਖਾਲੀ ਨਹੀਂ ਹੋਵੇਗੀ ਕਿਉਂਕਿ ਸ਼ੇਰ ਤੇ ਤਿਆਗ ਨਹੀਂ ਕਰਨਗੇ ਕਿਉਂਕਿ ਉਹ ਪ੍ਰਕਿਰਤੀ ਦੇ ਨਿਯਮ ਨਾਲ ਜਿਊਣਗੇ। ਗਊਆਂ ਤੋਂ ਖਾਲੀ ਨਹੀਂ ਹੋਵੇਗੀ, ਕੁੱਤਿਆਂ ਤੋਂ ਖ਼ਾਲੀ ਨਹੀਂ ਹੋਵੇਗੀ, ਸੱਪਾਂ ਤੋਂ ਖਾਲੀ ਨਹੀਂ ਹੋਵੇਗੀ, ਪੰਛੀਆਂ ਤੋਂ ਖ਼ਾਲੀ ਨਹੀਂ ਹੋਵੇਗੀ। ਇਹ ਜ਼ਮੀਨ ਮਨੁਖਾਂ ਤੋਂ ਖ਼ਾਲੀ ਹੋ ਜਾਏਗੀ। ਕਿਉਂ ਖ਼ਾਲੀ ਹੋ ਜਾਏਗੀ, ਤਿਆਗੀ ਖ਼ਾਲੀ ਕਰ ਦੇਣਗੇ। ਗਿ੧ਓਿਹਿਸਤ ਦਾ ਤਿਆਗ ਵਿਅਕਤੀਗਤ ਧਰਮ ਹੈ। ਵਿਅਕਤੀਗਤ, ਸਮੂਹਕ ਨਹੀਂ ਹੈ। ਭਿਖਸ਼ਾ ਮੰਗ ਕੇ ਉਪਜੀਵਕਾ ਚਲਾਉਣੀ, ਵਿਅਕਤੀਗਤ ਧਰਮ ਹੈ। ਹੈ, ਧਰਮ ਹੈ। ਭਜਨ ਕਰੀਏ ਤਾਂ ਬਹੁਤ ਸਾਰਾ ਸਮਾਂ ਮਿਹਨਤ ਵਿਚ ਜ਼ਾਇਆ ਹੁੰਦਾ ਹੈ। ਮੈਂ ਤੇ ਐਸਾ ਵੀ ਦੇਖਿਆ ਹੈ, ਕਿਉਂਕਿ ਅੰਮ੍ਰਿਤ ਵੇਲੇ ਥਾਈਲੈਂਡ ਦੇ ਵਿਚ ਪੰਜ ਵਜੇ ਭਿਖਸ਼ੂ ਨਿਕਲਦੇ ਨੇ ਭਿਖਸ਼ਾ ਮੰਗਣ, ਉਸ ਟਾਇਮ ਨਿਕਲਦੇ ਨੇ। ਸੂਰਜ ਨਿਕਲਣ ਤੋਂ ਪਹਿਲੇ ਪਹਿਲੇ ਮੰਦਰਾਂ ਵਿਚ ਵਾਪਸ ਚਲੇ ਜਾਂਦੇ ਹਨ, ਆਪਣੇ ਆਸ਼ਰਮਾਂ ਵਿਚ ਵਾਪਸ ਚਲੇ ਜਾਂਦੇ ਹਨ। ਲੋਕੀਂ ਆਪਣੇ ਘਰ ਦੇ ਬਾਹਰ ਖੜੇ ਹੁੰਦੇ ਹਨ। ਹਰ ਦੂਜੇ ਤੀਜੇ ਘਰ ਦੇ ਬਾਹਰ ਖੜੇ ਹੁੰਦੇ ਹਨ, ਦਿੰਦੇ ਨੇ। ਉਥੇ ਮੈਂ ਸੋਚਿਆ ਸੀ ਆਖ਼ਿਰ ਮੰਗਣ ਵਿਚ ਵੀ ਤੇ ਮਿਹਨਤ ਹੁੰਦੀ ਹੈ। ਉਠੇ ਹਾਂ, ਖੱਪਰ ਲਿਆ ਹੈ, ਬੂਹੇ ਬੂਹੇ ਤੇ ਜਾ ਰਹੇ ਹਾਂ, ਮਿਹਨਤ ਤੇ ਹੈ। ਲੋੜਾਂ ਦੀ ਪੂਰਤੀ ਤਿੰਨ ਤਰੀਕਿਆਂ ਨਾਲ ਹੁੰਦੀ ਹੈ। ਮਿਹਨਤ ਕਰਕੇ, ਜੋ ਮਿਹਨਤ ਕਰਕੇ ਪੂਰਤੀ ਕਰਦੇ ਨੇ, ਕਿਰਤੀ। ਜੋ ਮੰਗ ਕੇ ਪੂਰਤੀ ਕਰਦੇ ਨੇ ਭਿਖਸ਼ੂ, ਭਿਖਾਰੀ, ਮੰਗਤੇ। ਜੋ ਖੋਹ ਕੇ ਪੂਰਤੀ ਕਰਦੇ ਨੇ, ਲੁੱਟ ਕੇ ਪੂਰਤੀ ਕਰਦੇ ਨੇ, ਚੋਰ, ਲੁਟੇਰੇ, ਡਕੈਤ। ਕਿਥੋਂ ਪੂਰੀ ਕਰੀਏ ? ਖੋਹ ਕੇ ਕਰਾਂਗੇ, ਲੁੱਟ ਕੇ ਕਰਾਂਗੇ, ਡਾਕਾ ਡਾਲ ਕੇ ਕਰਾਂਗੇ। ਮੰਗ ਕੇ ਕਰਾਂਗੇ, ਮਿਹਨਤ ਕਰਕੇ ਕਰਾਂਗੇ। ਮਿਹਨਤ, ਧੰਨ ਗੁਰੂ ਨਾਨਕ ਦੇਵ ਜੀ ਨੇ ਜੋ ਤਰੀਕਾ ਸਾਨੂੰ ਦਿੱਤਾ ਹੈ :--

ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥ (ਸ੍ਰੀ ਗੁ. ਗ੍ਰੰ. ਸਾ.ਅੰਗ 1245)

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥੧॥**

(ਸ੍ਰੀ ਗੁ. ਗ੍ਰੰ. ਸਾ.ਅੰਗ 522)

ਦੂਜਾ ਟੋਲਾ ਭਿਖਸ਼ੂਆਂ ਦਾ ਬਹੁਤ ਵੱਡਾ ਹੈ। ਗੋਰਖ ਨੇ ਜੋ ਪੈਦਾ ਕੀਤੇ ਜੋਗੀ, ਭਿਖਸ਼ਾ ਮੰਗ ਕੇ ਗੁਜ਼ਾਰਾ ਕਰਦੇ ਨੇ। ਭਿਖਸ਼ੂ, ਭਿਖਸ਼ਾ ਮੰਗ ਕੇ ਗੁਜ਼ਾਰਾ ਕਰਦੇ ਨੇ। ਜੈਨੀ ਸਾਧੂ ਭਿਖਸ਼ਾ ਮੰਗ ਕੇ ਗੁਜ਼ਾਰਾ ਕਰਦੇ ਨੇ। ਸੂਫੀ ਫ਼ਕੀਰ ਭਿਖਸ਼ਾ ਮੰਗ ਕੇ ਗੁਜ਼ਾਰਾ ਕਰਦੇ ਨੇ। ਬਹੁਤ ਵੱਡਾ ਤਬਕਾ ਹੈ। ਜਿਵੇਂ ਮਿਹਨਤ ਕਰਨ ਵਾਲੇ ਕਈ ਤਰ੍ਹਾਂ ਦੇ ਨੇ, ਕਿਰਤ ਵਿਚ ਤੇ ਮਿਹਨਤ ਵਿਚ ਖੋਟ ਨੂੰ ਵੀ ਰਲਾ ਲੈਂਦੇ ਨੇ। ਕੀ ਖੋਟ ? ਕਰਨਾ ਥੋੜ੍ਹਾ ਹੈ ਮੰਗਣਾ ਬਹੁਤ ਜ਼ਿਆਦਾ। ਉਸਦੇ ਬਦਲੇ ਵਿਚ ਚਾਹੀਦਾ ਬਹੁਤ ਜ਼ਿਆਦਾ ਹੈ :--

**ਸੇਵਾ ਥੋਰੀ ਮਾਗਨੁ ਬਹੁਤਾ॥**

(ਸ੍ਰੀ ਗੁ. ਗ੍ਰੰ. ਸਾ.ਅੰਗ 738)

10 ਫੀਸਦੀ ਦੁਕਾਨ ਦੇ ਵਿਚ, ਵਸਤੂ ਵਿਚ ਨਫ਼ਾ ਨਹੀਂ ਰਖਣਾ, 20 ਪੱਰਸੈਂਟ (percent) ਵੀ ਨਹੀਂ ਬਲਕਿ ਸੈਂਟਪਰਸੈਂਟ, ਲੁੱਟਣਾ ਹੈ, ਅਗਲੇ ਦੇ ਕਪੜੇ ਲਾਹੁਣੇ ਨੇ। ਜਿਸ ਤਰ੍ਹਾਂ ਕਿਰਤ ਧਰਮ ਦੀ ਵੀ ਹੋ ਸਕਦੀ ਹੈ, ਕਿਰਤ ਨੂੰ ਵੀ ਬੇਈਮਾਨੀ ਤੇ ਖੜਾ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਭਿਖਸ਼ੂ, ਮੰਗਤਿਆਂ ਦੀ ਦੁਨੀਆਂ ਵਿਚ ਵੀ ਅਲਗ ਅਲਗ ਮੰਗਤੇ ਨੇ। ਇਕ ਤੇ ਉਹ, ਜਿੰਨ੍ਹਾਂ ਨੇ ਆਪਣੀ ਜ਼ਿੰਦਗੀ ਨੂੰ ਪਰਮਾਤਮਾ ਦੇ ਲੇਖੇ ਲਾਇਆ ਹੈ, ਸਰੀਰ ਦੀਆਂ ਲੋੜਾਂ ਲਈ ਮੰਗਦੇ ਨੇ। ਇਕ ਉਹ, ਗਲੀ ਗਲੀ ਵਿਚ ਮੰਗਤੇ ਨੇ, ਬਾਜ਼ਾਰ ਵਿਚ, ਚੌਕ ਦੇ ਵਿਚ, ਇਹ ਆਪਣੀ ਜ਼ਿੰਦਗੀ ਨੂੰ ਪਰਮਾਤਮਾ ਦੇ ਦਾਉ ਤੇ ਨਹੀਂ ਲਾਇਆ, ਬਸ ਜ਼ਿੰਦਗੀ ਨੂੰ ਹੀ ਮੰਗਣ ਤੇ ਲਾਇਆ ਹੈ। ਹੋਰ ਕੋਈ ਕੰਮ ਹੀ ਨਹੀਂ। ਮੰਗਣਾ ਹੈ, ਮੰਗਣਾ ਹੀ ਜੀਵਨ ਦਾ ਲਕਸ਼ ਹੈ, ਹੋਰ ਕੁਛ ਨਹੀਂ। ਭਿਖਸ਼ੂ ਦਾ ਜੀਵਨ ਦਾ ਲਕਸ਼ ਪਰਮਾਤਮਾ ਹੈ। ਸਾਧਨ ਹੈ, ਭਿਖਸ਼ਾ ਮੰਗਣਾ। ਭਿਖਸ਼ਾ ਮੰਗਣਾ ਹੀ ਲਕਸ਼ ਹੈ, ਭਿਖਸ਼ਾ ਮੰਗਣ ਲਈ ਹੀ ਜ਼ਿੰਦਗੀ ਹੈ, ਭਿਖਾਰੀ, ਮੰਗਤੇ, ਗਦਾਗਰ। ਇਹ ਨੀਵੀਂ ਸ਼੍ਰੇਣੀ ਦੇ ਨੇ। ਲੁਟੇਰਾ ਤਬਕਾ ਚੋਰ ਤਬਕਾ, ਡਕੈਤ ਤਬਕਾ ਤੇ ਹੈ ਹੀ ਨੀਵੇਂ ਤਬਕੇ ਦਾ। ਇਹ ਤੇ ਹੈ ਹੀ ਨੀਵਾਂ ਤਬਕਾ। ਲੋੜਾਂ ਦੀ ਪੂਰਤੀ ਇਨ੍ਹਾਂ ਤਿੰਨ ਢੰਗਾਂ ਨਾਲ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸਾਨੂੰ ਕਿਰਤੀ ਬਣਾਇਆ ਹੈ। ਕਿਰਤ ਕਰ:-

**ਉਦਮੁ ਕਰੇਦਿਆ ਜੀਉ ਤੂੰ...॥**

ਫਿਰ ਐਸਾ ਵੀ ਕਹਿੰਦੇ ਨੇ:-

*ਮੰਗਣ ਗਿਆ ਸੋ ਮਰ ਰਹਿਆ ਮੰਗਣ ਮੂਲ ਨ ਜਾਇ।*
*ਮਾਂਗਤ ਮਾਨ ਨ ਪਾਇਆ।*

ਨਾ ਮੰਗ, ਭਿਖਾਰੀ ਨਾ ਬਣ, ਭਿਖਸ਼ੂ ਨਾ ਬਣ। ਇਸ ਤਰ੍ਹਾਂ ਦੀ ਉੱਮਤ ਨੂੰ ਮੈਂ ਨਹੀਂ ਜਨਮ ਦੇਣਾ। ਕਿਰਤ ਕਰ, ਮਿਹਨਤ ਕਰ, ਦਿਮਾਗ਼ੀ ਮਿਹਨਤ ਕਰ, ਸਰੀਰਕ ਮਿਹਨਤ ਕਰ, ਕੁਛ ਵੀ ਕਰ। ਹੈਰਾਨਗੀ ਦੀ ਗੱਲ ਸਾਰੀ ਜ਼ਿੰਦਗੀ ਗੁਰੂ ਨਾਨਕ ਦੇਵ ਜੀ ਨੇ ਭਰਮਣ ਵਿਚ ਲੰਘਾਈ, ਉਪਦੇਸ਼ ਤੇ ਸੰਦੇਸ਼ ਦੇਣ ਵਿਚ ਲੰਘਾਈ। ਬਿਰਧ ਅਵਸਥਾ ਵਿਚ ਆਖਰੀ ਸਮੇਂ ਵਿਚ ਕਰਤਾਰਪੁਰ ਹੱਲ ਪਏ ਚਲਾਉਂਦੇ ਨੇ, ਬੀਜ ਪਏ ਬੀਜਦੇ ਨੇ, ਖੇਤੀ ਪਏ ਕਰਦੇ ਨੇ। ਜਗਤ ਨੂੰ ਦਸ ਦਿੱਤਾ ਮੈਂ ਕਿਰਤ ਨਹੀਂ ਛੋੜੀ, ਮੈਂ ਕੰਮ ਨਹੀਂ ਛੋੜਿਆ, ਮੈਂ ਧੰਧਾ ਨਹੀਂ ਛੋੜਿਆ, ਇਹ ਤੇ ਮੈਂ ਕਰ ਰਿਹਾ ਹਾਂ। ਆਖ਼ਰੀ ਦਮ ਤਕ ਕਬੀਰ ਕਪੜਾ ਬੁਣਦੇ ਰਹੇ। ਜਦ ਚੇਲਿਆਂ ਨੇ ਕਹਿ ਦਿੱਤਾ ਕਬੀਰ ਜੀ ਨੂੰ ਹੁਣ ਤੇ ਛੱਡੋ, ਤੁਹਾਡੀ ਪ੧ਓਸਿੱਧੀ ਬੜੀ ਹੋ ਗਈ ਹੈ। ਚਾਰੋਂ ਪਾਸੇ ਤੁਹਾਨੂੰ ਲੋਕੀਂ ਭਗਤ ਭਗਤ ਕਰਕੇ ਪੂਜਦੇ ਨੇ ਸਨਮਾਨ ਦਿੰਦੇ ਨੇ, ਹੁਣ ਤੇ ਛੱਡੋ। ਕਹਿਣ ਲਗੇ ਨਹੀਂ, ਹੁਣ ਤੇ ਮੇਰੀ ਕਿਰਤ ਵੀ ਕੀਰਤੀ ਬਣ ਗਈ ਹੈ। ਹੁਣ ਜਦ ਮੈਂ ਖੱਡੀ ਚਲਾਉਂਦਾ ਹਾਂ ਤੇ ਖੱਡੀ ਦੀ ਧੁੰਨ ਪੈਦਾ ਹੁੰਦੀ ਹੈ, ਮੇਰੇ ਮਨ ਵਿਚੋਂ ਪ੍ਰਭੂ ਦੀ ਧੁੰਨ ਪੈਦਾ ਹੁੰਦੀ ਹੈ। ਹੁਣ ਤੇ ਕਪੜੇ ਬੁਣਨਾ ਸੇਵਾ ਬਣ ਗਿਆ ਹੈ, ਮਨੁੱਖਤਾ ਦੀ ਸੇਵਾ ਬਣ ਗਿਆ ਹੈ। ਹੁਣ ਕਿਉਂ ਛੋੜਾਂ। ਪਹਿਲੇ ਮੈਂ ਸਿਰਫ ਲੋੜਾਂ ਦੀ ਪੂਰਤੀ ਵਾਸਤੇ ਕਪੜਾ ਬੁਣਦਾ ਸੀ, ਹੁਣ ਤੇ ਕਪੜਾ ਬੁਣਨਾ ਸੇਵਾ ਬਣ ਗਿਆ ਹੈ। ਆਖਰੀ ਸਮੇਂ ਤਕ ਕਪੜਾ ਬੁਣਦੇ ਰਹੇ। ਨਾਮਦੇਵ ਕਪੜਿਆਂ ਨੂੰ ਛਿੰਭਦੇ ਰਹੇ।

ਮਨੁਖ ਲੋੜਾਂ ਦਾ ਤਿਆਗੀ ਨਹੀਂ ਹੋ ਸਕਦਾ। ਲੇਕਿਨ ਮਨੁਖ ਲੋੜਾਂ ਵਿਚ ਨਹੀਂ ਜੀਂਵਦਾ, ਲੋਭ ਵਿਚ ਜੀਂਵਦਾ ਹੈ। ਲੋਭ ਮਨੁਖ ਦੇ ਮਾਨਸਿਕ ਸਤਰ ਨੂੰ ਇਤਨਾ ਗਿਰਾ ਦਿੰਦਾ ਹੈ, ਪ੍ਰਭੂ ਨਾਲ ਜੁੜਨਾ, ਪ੍ਰਭੂ ਚਿੰਤਨ ਕਰਨਾ, ਸਤਿਸੰਗ ਵਿਚ ਬੈਠਣਾ ਔਖਾ ਹੋ ਜਾਏਗਾ। ਕਥਾ ਕੀਰਤਨ ਸੁਣਨੀ ਔਖੀ ਹੋ ਜਾਏਗੀ, ਇਹ ਲੋਭ ਨਹੀਂ ਕਰਨ ਦੇਵੇਗਾ। ਮਹਾਰਾਜ ਕਹਿੰਦੇ ਨੇ ਇਹ ਲੋਭ ਤੇ ਮਨੁਖ ਨੂੰ ਪਾਗਲ ਕੁੱਤਾ ਬਣਾ ਦਿੰਦਾ ਹੈ :--

**ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ।।**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ।।**

(ਸ੍ਰੀ ਗੁ. ਗ੍ਰੰ. ਸਾ.ਅੰਗ 50)

ਲੋਭ ਤੇ ਮਨੁਖ ਨੂੰ ਪਾਗਲ ਕੁੱਤਾ ਬਣਾ ਦਿੰਦਾ ਹੈ । ਪਾਗਲ ਕੁੱਤਾ ਕਿਸੇ ਨੂੰ ਵੀ ਨਹੀਂ ਛੱਡੇਗਾ। ਜਿਸਨੇ ਪਾਲਿਆ ਹੈ ਉਸ ਨੂੰ ਵੀ ਵੱਢੇਗਾ। ਉਸ ਨੂੰ ਵੀ ਖਾਏਗਾ। ਇਸ ਵਾਸਤੇ ਤਮਾਮ ਸੰਤ ਜਨਾਂ ਨੇ ਅਵਤਾਰੀਆਂ ਨੇ ਲੋਭ ਨੂੰ ਤਿਆਗਣ ਵਾਸਤੇ ਕਿਹਾ ਹੈ। ਲੋੜਾਂ ਦੀ ਸੀਮਾ ਹੈ, ਲੋਭ ਦੀ ਕੋਈ ਸੀਮਾ

ਨਹੀਂ। ਲੋੜ ਦੀ ਤੇ ਸੀਮਾਂ ਹੈ, ਇਸ ਉਪਰ ਮੈਂ ਇਕ ਉਦਾਹਰਣ ਦਿੰਦਾ ਹੁੰਦਾ ਹਾਂ। ਜੈਸੇ ਭੁੱਖ ਦੀ ਤੇ ਸੀਮਾ ਹੈ, ਦੋ ਰੋਟੀਆਂ ਮੈਂ ਨਹੀਂ ਖਾਵਾਂਗਾ ਤੇ ਚਾਰ ਖਾ ਲਵਾਂਗਾ, ਚਲੋ ਚਾਰ ਨਹੀਂ ਤੇ ਅਠ ਖਾ ਲਵਾਂਗਾ। ਸੀਮਾ ਤੇ ਹੈ ਨਾ, ਭੁੱਖ ਦੀ ਸੀਮਾ ਹੈ। ਸੁਆਦ ਦੀ ਸੀਮਾ ਨਹੀਂ ਹੈ। ਹੁਣ ਬੰਦਾ ਸਾਰਾ ਦਿਨ ਖਾਂਦਾ ਰਹੇ, ਘੰਟੇ ਘੰਟੇ ਵਿਚ ਖਾਂਦਾ ਰਹੇ, ਹਰ ਅੱਧੇ ਘੰਟੇ ਵਿਚ ਖਾਂਦਾ ਰਹੇ। ਸੁਆਦ ਦੀ ਸੀਮਾ ਨਹੀਂ ਹੈ, ਭੁੱਖ ਦੀ ਸੀਮਾ ਹੈ। ਲੋੜਾਂ ਦੀ ਸੀਮਾ ਹੈ, ਲੋਭ ਦੀ ਸੀਮਾ ਨਹੀਂ ਹੈ। ਲੋੜਾਂ ਮਨੁਖ ਨੂੰ ਨਹੀਂ ਗਿਰਾਉਂਦੀਆਂ, ਲੋਭ ਗਿਰਾ ਦਿੰਦਾ ਹੈ। ਲੋੜਾਂ ਮਨੁਖ ਨੂੰ ਨਹੀਂ ਭਟਕਾਉਂਦੀਆਂ, ਲੋਭ ਭਟਕਾ ਦਿੰਦਾ ਹੈ। ਲੋਭ ਪਾਗਲ ਕੁੱਤਾ ਬਣਾ ਕੇ ਰੱਖ ਦਿੰਦਾ ਹੈ।

ਇਸ ਲੋਭ ਦੀ ਪੂਰਤੀ ਵੀ ਮਨੁਖ ਤਿੰਨ ਤਰੀਕਿਆਂ ਨਾਲ ਕਰਦਾ ਹੈ।

ਮਿਹਨਤ ਕਰਕੇ।
ਮੰਗ ਕੇ।
ਲੁਟ ਕੇ, ਖੋਹ ਕੇ।

ਲੇਕਿਨ ਲੋਭ ਦੀ ਪੂਰਤੀ ਹੁੰਦੀ ਨਹੀਂ। ਕਿਰਤ ਨਾਲ ਨਹੀਂ ਹੋਵੇਗੀ, ਕਿਰਤ ਨਾਲ ਲੋੜਾਂ ਦੀ ਪੂਰਤੀ ਹੋਵੇਗੀ। ਮੰਗ ਕੇ ਵੀ ਨਹੀਂ ਹੋਵੇਗੀ, ਖੋਹ ਕੇ ਵੀ ਨਹੀਂ ਹੋਵੇਗੀ। ਇਸ ਵਿਚ ਮਨੁਖ ਰੱਜ ਹੀ ਨਹੀਂ ਸਕਦਾ, ਤ੍ਰਿਪਤ ਨਹੀਂ ਹੋ ਸਕਦਾ। ਜਿਸ ਨੁਕਤੇ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇੱਥੇ ਲਿਆ ਹੈ, ਉਹ ਇਹ ਕਿ, ਤੂੰ ਮਨੁੱਖ ਹੈਂ, ਬਾਕੀ ਵੀ ਮਨੁਖ ਨੇ। ਮਨੁਖ ਹੋ ਕੇ ਮਨੁਖ ਕੋਲੋਂ ਮੰਗਦਾ ਹੈਂ। ਇਹ ਤੇ ਬਹੁਤ ਹੀਣੀ ਗੱਲ ਹੈ। ਮਨੁਖ ਹੈਂ, ਮਨੁਖ ਕੋਲੋਂ ਮੰਗਦਾ ਹੈਂ। ਸਾਰੀ ਮਨੁੱਖਤਾ ਕ੍ਰਿਤ ਹੈ। ਜੇ ਮੰਗਣਾ ਹੀ ਹੈ ਤਾਂ ਕਰਤੇ ਕੋਲੋਂ ਮੰਗ। ਕ੍ਰਿਤ ਕੋਲੋਂ ਕਿਉਂ ਮੰਗਦਾ ਹੈਂ। ਤੂੰ ਵੀ ਕਰਤੇ ਦੀ ਕ੍ਰਿਤ ਹੈਂ ਬਾਕੀ ਵੀ ਕਰਤੇ ਕੀ ਕ੍ਰਿਤ ਨੇ। ਉਸ ਕਰਤੇ ਨੇ ਵੱਖ-ਵੱਖ ਭਾਂਡੇ ਬਣਾਏ ਨੇ। ਬਣਾਏ ਉਸ ਇਕੋ ਹੀ ਕਰਤੇ ਨੇ। ਕਿਸੇ ਨੂੰ ਕੁਛ ਬਣਾਇਆ ਹੈ ਅਤੇ ਕਿਸੇ ਨੂੰ ਕੁਛ ਬਣਾਇਆ ਹੈ। ਸਾਰੇ ਹੀ ਕ੍ਰਿਤ ਨੇ। ਤੂੰ ਵੀ ਕ੍ਰਿਤ ਹੈਂ, ਬਾਕੀ ਵੀ ਕ੍ਰਿਤ ਨੇ। ਹੁਣ ਕ੍ਰਿਤ, ਕ੍ਰਿਤ ਤੋਂ ਮੰਗੇ।

ਕਵੀ ਦੀ ਕ੍ਰਿਤ ਹੈ ਕਵਿਤਾ, ਕਈ ਛੰਦ ਨੇ। ਹੁਣ ਇਕ ਛੰਦ ਅਪਣੇ ਨੂੰ ਮਹਾਨ ਬਣਾਉਣਾ ਚਾਹੇ, ਸੁਧਾਈ ਕਰਾਉਣਾ ਚਾਹੇ ਤੇ ਦੂਜੇ ਛੰਦ ਨੂੰ ਬੇਨਤੀ ਕਰੇ। ਦੂਜੀ ਕਾਵਿ-ਸ਼ੈਲੀ ਨੂੰ ਬੇਨਤੀ ਕਰੇ। ਬਈ ਇਹ ਛੰਦ ਤੂੰ ਮੈਨੂੰ ਜ਼ਰਾ ਠੀਕ ਕਰਦੇ। ਛੰਦ, ਛੰਦ ਨੂੰ ਕਿਸ ਤਰ੍ਹਾਂ ਠੀਕ ਕਰ ਸਕਦਾ ਹੈ। ਉਮੀਦ ਹੈ ਗੱਲ ਪਕੜ ਵਿਚ ਆਈ ਹੋਵੇਗੀ। ਸ਼ੇਅਰ, ਸ਼ੇਅਰ ਨੂੰ ਕਿਸ ਤਰ੍ਹਾਂ ਠੀਕ ਕਰ ਸਕਦਾ ਹੈ। ਉਰਦੂ ਵਿਚ ਸ਼ੇਅਰ ਕਹਿੰਦੇ ਨੇ। ਸੱਵਯਾ, ਸਵੱਯੇ ਨੂੰ ਕਿਸ ਤਰ੍ਹਾਂ ਠੀਕ ਕਰ ਸਕਦਾ ਹੈ। ਕਵੀ ਕਰ ਸਕਦਾ ਹੈ। ਕਵੀ ਕਰਤਾ ਹੈ। ਉਹ ਠੀਕ ਕਰ ਸਕਦਾ

ਹੈ। ਕ੍ਰਿਤ, ਕ੍ਰਿਤ ਕੋਲੋਂ ਮੰਗੇ। ਇਹ ਕ੍ਰਿਤ, ਕ੍ਰਿਤ ਕੋਲੋਂ ਸਫਲ ਹੋਣਾ ਚਾਹੇ ਤੇ ਮਹਾਨ ਹੋਣਾ ਚਾਹੇ। ਕ੍ਰਿਤ ਕਿਸੇ ਨੂੰ ਮਹਾਨ ਨਹੀਂ ਬਣਾ ਸਕਦੀ। ਕਰਤਾ ਹੀ ਮਹਾਨ ਬਣਾ ਸਕਦਾ ਹੈ। ਇਸ ਸ਼ਬਦ ਦੇ ਵਿਚ ਕੁਝ ਇਸ ਤਰ੍ਹਾਂ ਦੇ ਖਿਆਲ ਆਏ ਹਨ ਜੋ ਮੈਂ ਭੂਮਿਕਾ ਦੇ ਰੂਪ ਵਿਚ ਤੁਹਾਡੇ ਸਾਹਮਣੇ ਰੱਖੇ ਨੇ। ਅਖਰੀ ਅਰਥ ਇਸ ਪ੍ਰਕਾਰ ਹਨ :-

ਰਾਗ ਸੋਰਠਿ ਹੈ ਅਤੇ ਇਕ ਤਾਲ ਵਿਚ ਹੈ। ਥੋੜ੍ਹਾ ਜਿਹਾ ਮੈਨੂੰ ਸੰਗੀਤ ਦਾ ਬੋਧ ਹੈ। ਯਕਾ, ਇਕ ਤਾਲ, ਤਿੰਨ ਤਾਲ, ਚੌਤਾਲਾ। ਇਹ ਮਾਤ੍ਰਾਂ ਹੁੰਦੀਆਂ ਹਨ। ਤਾਲ ਹੁੰਦੇ ਨੇ। ਕਿਸ ਤਾਲ ਵਿਚ ਗਾਇਣ ਕਰਨਾ ਹੈ। ਗਜ਼ਬ ਦੀ ਗੱਲ, ਇਤਨੀ ਸਖ਼ਤੀ ਸਤਿਗੁਰ ਨੇ ਉਪਰ ਰਖੀ ਹੈ। ਇਹ ਰਾਗ ਤੇ ਫਿਰ ਇਸ ਤਾਲ ਦੇ ਵਿਚ ਗਾਉਣਾ ਹੈ। ਇਹ ਨਹੀਂ ਕਿ ਇਕ ਦਫ਼ਾ ਹੀ ਲਿਖ ਦਿਤਾ ਹੈ ਸੋਰਠਿ। ਹੁਣ ਸੋਰਠਿ ਰਾਗ ਵਿਚ ਜਿਤਨੇ ਸ਼ਬਦ ਆਉਣਗੇ ਸਭ ਦੇ ਉਪਰ ਲਿਖੀ ਜਾਣਗੇ ਸੋਰਠਿ। ਬਾਰ ਬਾਰ ਲਿਖੀ ਜਾਣਗੇ ਸੋਰਠਿ। ਮਤਾਂ ਕਿਸੇ ਹੋਰ ਰਾਗ ਵਿਚ ਗਾਉ, ਇਸੇ ਵਿਚ ਗਾਉ। ਧਨਾਸਰੀ ਵਿਚ ਸ਼ਬਦ ਆਉਣਗੇ ਬਾਰ ਬਾਰ ਲਿਖਿਆ ਹੋਵੇਗਾ, ਧਨਾਸਰੀ ਮਹਲਾ 5। ਮਹਾਰਾਜ ਇਕ ਦਫ਼ਾ ਲਿਖ ਦਿੱਤਾ ਹੈ ਧਨਾਸਰੀ, ਠੀਕ ਹੈ, ਗੱਲ ਖ਼ਤਮ, ਬਾਰ ਬਾਰ ਕਿਉਂ ਲਿਖੀ ਜਾਂਦੇ ਹੋ। ਇਹ ਇਸ ਵਾਸਤੇ ਕਿ ਕਿਧਰੇ ਇਕੋ ਹੀ ਸ਼ਬਦ ਧਨਾਸਰੀ ਵਿਚ ਗਾਉਣ ਤੇ ਬਾਕੀ ਨਾ ਗਾਉਣ। ਇਹ ਸਾਰੇ ਧਨਾਸਰੀ ਵਿਚ ਗਾਉਣੇ ਹਨ। ਇਹ ਸਾਰੇ ਹੀ ਸੋਰਠਿ ਵਿਚ ਗਾਉਣੇ ਹਨ। ਕੌਣ ਗਾਉਂਦਾ ਹੈ ਸੋਰਠਿ ਵਿਚ ਤੇ ਕੌਣ ਗਾਉਂਦਾ ਹੈ ਧਨਾਸਰੀ ਵਿਚ। ਦੋ ਸੁਰਾਂ ਦਾ ਰਾਗ ਰਹਿ ਗਿਆ ਹੈ । ਸਰੋਤ ਬੜੀ ਨੀਵੀਂ ਹੋ ਗਈ ਹੈ। ਉਚਾਰਣ ਤੇ ਗਾਇਣ ਬੜਾ ਨੀਵਾਂ ਹੋ ਗਿਆ ਹੈ। ਕੁਛ ਵੀ ਨਹੀਂ ਰਹਿ ਗਿਆ। ਕੌਣ ਗੁਰਬਾਣੀ ਦੀ ਵਿਚਾਰ ਸੁਣਦਾ ਹੈ। ਫੋਕੇ ਕਿੱਸੇ ਕਹਾਣੀਆਂ, ਨਾ ਇਤਿਹਾਸ ਨੇ, ਨਾ ਮਿਥਿਹਾਸ ਨੇ, ਨਾ ਸਚ ਨੇ। ਕਿਉਂ ? ਸਰੋਤ ਨੀਵੀਂ ਹੋ ਗਈ ਹੈ।ਅਰਥ ਸਾਸ਼ਤਰ ਦਾ ਇਹ ਨਿਯਮ ਹੈ ਜਿਹੜੀ ਚੀਜ਼ ਮਨੁੱਖਾਂ ਦੀ ਲੋੜ ਹੁੰਦੀ ਹੈ, ਮਾਰਕੀਟ ਵਿਚ ਉਹੀ ਆ ਜਾਂਦੀ ਹੈ। ਜਿਸ ਚੀਜ਼ ਦੀ ਖਰੀਦਾਰੀ ਬਹੁਤ ਜ਼ਿਆਦਾ ਹੋਵੇ, ਬਸ ਮਾਰਕੀਟ ਵਿਚ ਉਹ ਬਹੁਤ ਆ ਜਾਂਦੀ ਹੈ। ਹੁਣ ਜਾਵੇ ਬੰਦਾ ਜੌਹਰੀ ਬਾਜ਼ਾਰ ਦੇ ਵਿਚ ਤੇ ਆਖੇ ਮੂਲੀਆਂ ਚਾਹੀਦੀਆਂ ਨੇ, ਗਾਜਰਾਂ ਚਾਹੀਦੀਆਂ ਨੇ। ਵੈਸੇ ਜੌਹਰੀ ਬਾਜ਼ਾਰ ਦੇ ਵਿਚ ਵੀ ਗਾਜਰ ਮੂਲੀਆਂ ਵਾਲੇ ਬੈਠ ਜਾਣਗੇ। ਮੈਂ ਦੇਖਿਆ ਹੈ ਜੌਹਰੀ ਬਾਜ਼ਾਰ ਜੈਪੁਰ ਵਿਚ। ਹੀਰੇ ਮੋਤੀਆਂ ਦੀਆਂ ਦੁਕਾਨਾਂ ਦੇ ਅੱਗੇ ਗਾਜਰ ਮੂਲੀਆਂ ਵੇਚਣ ਵਾਲੇ ਬੈਠੇ ਨੇ, ਉਥੇ ਮੈਨੂੰ ਖਿਆਲ ਮਿਲਿਆ। ਬਈ ਹੱਦ ਹੋ ਗਈ ਜੌਹਰੀ ਬਾਜ਼ਾਰ, ਬੜਾ ਸੁੰਦਰ ਬਾਜ਼ਾਰ, ਐਂਤਕੀ ਸਾਡੀ ਰਹਾਇਸ਼ ਵੀ ਉਥੇ ਹੀ ਸੀ। ਹਰ ਸਾਲ ਤਿੰਨ ਦਿਨ ਦਾ ਬਹੁਤ ਵੱਡਾ

ਸਮਾਗਮ ਹੁੰਦਾ ਹੈ ਉਥੋਂ ਕਰਕੇ ਆਏ ਹਾਂ, ਜੈਪੁਰ, ਆਗਰੇ ਤੋਂ। ਜੌਹਰੀ ਬਾਜ਼ਾਰ, ਸਿੰਘ ਸਾਹਿਬ ਵੀ ਗਏ ਸਨ ਉਥੇ, ਗਿਆਨੀ ਹਰਚਰਨ ਸਿੰਘ ਜੀ ਵੀ। ਜੌਹਰੀ ਬਾਜ਼ਾਰ ਵਿਚ ਮੂਲੀਆਂ ਪਈਆਂ ਵਿਕਣ, ਗਾਜਰਾਂ ਪਏ ਵੇਚਣ, ਬੈਂਗਣ ਪਏ ਵਿਕਣ। ਮੈਂ ਕਿਹਾ ਬਈ ਹੱਦ ਹੋ ਗਈ ਇਹ ਤੇ ਜੌਹਰੀ ਬਾਜ਼ਾਰ ਹੈ। ਸਾਰੀਆਂ ਦੁਕਾਨਾਂ ਹੀਰੇ ਜਵਾਹਰਾਤ ਦੀਆਂ, ਅੱਗੇ ਫੁਟਪਾਥ ਤੇ ਮੂਲੀਆਂ ਪਈਆਂ ਵਿਕਦੀਆਂ ਨੇ। ਹੀਰੇ ਜਵਾਹਰਾਤ ਦੀ ਦੁਕਾਨ ਵਿਚ ਤੇ ਕੋਈ ਇਕ ਇਕ ਬੰਦਾ। ਕਿਸੇ ਵਿਚ ਇਕ ਵੀ ਨਹੀਂ ਸੀ। ਭੀੜ ਸੀ ਗਾਜਰ ਮੂਲੀਆਂ ਤੇ, ਉਥੇ ਹੀ ਭੀੜ ਸੀ। ਪਾਲਕ ਤੇ ਸਾਗ ਤੇ ਭੀੜ ਸੀ, ਬੈਂਗਣਾਂ ਤੇ ਭੀੜ ਸੀ। ਸਰੋਤ ਨੀਵੀਂ ਹੋ ਜਾਏ ਵਕਤਵ ਨੀਵਾਂ ਹੋ ਜਾਂਦਾ ਹੈ। ਸਰੋਤ ਨੀਵੀਂ ਹੋ ਜਾਏ, ਗਾਇਣ ਨੀਵਾਂ ਹੋ ਜਾਦਾ ਹੈ।

ਇਸ ਸਮੇਂ ਸਿੱਖ ਸਮਾਜ ਦੀ ਸਰੋਤ ਬਹੁਤ ਨੀਵੀਂ ਹੋ ਗਈ ਹੈ। ਦੋ ਸੁਰਾਂ ਦਾ ਰਾਗ ਰਹਿ ਗਿਆ ਹੈ। ਗੁਰਮਤਿ ਸੰਗੀਤ ਖੋਹ ਗਿਆ ਹੈ। ਬੜੀ ਸਖ਼ਤੀ ਦੇ ਨਾਲ ਹਰ ਸ਼ਬਦ ਦੇ ਉਪਰ ਸੋਰਠ ਮਹਲਾ 5, ਸੋਰਠ ਮਹਲਾ9, ਮਤਾਂ ਇਕ ਸ਼ਬਦ ਸੋਰਠ ਵਿਚ ਗਾਉ, ਬਾਕੀ ਨਾ ਗਾਉ। ਸਭ ਨੂੰ ਸੋਰਠ ਵਿਚ ਗਾਉਣਾ ਹੈ। ਸਿਰੀ ਰਾਗੁ ਮਹਲਾ 1, ਸਿਰੀ ਰਾਗੁ ਮਹਲਾ 2, ਮਤਾਂ ਤੁਸੀਂ ਇਕ ਸ਼ਬਦ ਨੂੰ ਸਿਰੀ ਰਾਗੁ ਵਿਚ ਗਾਉ, ਸਾਰਿਆਂ ਨੂੰ ਗਾਉਣਾ ਹੈ। ਬਾਰ ਬਾਰ ਲਿਖਿਆ ਹੈ। ਫਿਰ ਸਿਰਫ ਇਤਨਾ ਹੀ ਨਹੀਂ ਲਿਖਿਆ ਰਾਗ, ਤਾਲ ਵੀ ਲਿਖ ਦਿੱਤਾ ਹੈ। ਇਹ ਤਿੰਨ ਤਾਲ ਵਿਚ ਗਾਉਣਾ ਹੈ, ਇਹ ਇਕ ਤਾਲ ਵਿਚ ਗਾਉਣਾ ਹੈ। ਇਹ ਇਤਨੀਆਂ ਮਾਤ੍ਰਾਂ ਦਾ ਰਾਗ ਹੈ, ਇਹ ਵੀ ਲਿਖ ਦਿੱਤਾ ਹੈ। ਕੌਣ ਪਰਵਾਹ ਕਰਦਾ ਹੈ, ਕੌਣ ਧਿਆਨ ਦਿੰਦਾ ਹੈ। ਕੌਣ ਇਸ ਪਾਸੇ ਜਾਵੇ।

ਇਹ ਸ਼ਬਦ ਰਾਗ ਸੋਰਠ ਵਿਚ ਹੈ, ਇਕ ਤਾਲ ਵਿਚ ਸਤਿਗੁਰਾਂ ਨੇ ਇਸਦੀ ਬੰਦਸ਼ ਬਣਾਈ ਹੈ।

**ੴ ਸਤਿਗੁਰ ਪ੍ਰਸਾਦਿ॥**

ਓਅੰਕਾਰ ਬ੍ਰਹਮ ਨਾਦ ਹੈ, ਬ੍ਰਹਮ ਦੀ ਧੁਨਿ ਹੈ। ਇਕ ਇਹੀ ਧੁਨੀ ਹੈ ਦੂਜੀ ਨਹੀਂ। ਇਸੇ ਹੀ ਧੁਨ ਤੋਂ ਜਗਤ ਬਣਿਆ ਹੈ। ਉਹ ਧੁਨ ਜਿਸ ਤੋਂ ਆਈ ਹੈ, ਉਹ ਸਤਿ ਸਰੂਪ ਹੈ ਔਰ ਉਸ ਤੋਂ ਹੀ ਚਾਨਣਾ ਆਉਂਦਾ ਹੈ, ਪ੍ਰਕਾਸ਼ ਆਉਂਦਾ ਹੈ, ਗਿਆਨ ਆਉਂਦਾ ਹੈ, ਉਹ ਗੁਰੂ ਹੈ ਔਰ ਪ੍ਰਸਾਦਿ ਹੈ, ਉਹ ਦਿਆਲੂ ਹੈ, ਕਿਰਪਾਲੂ ਹੈ, ਕਰੁਣਾਕਰ ਹੈ:-

**ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥**

ਹੇ ਪ੍ਰਭੂ ! ਮੈਂ ਕਿਸ ਕੋਲੋਂ ਮੰਗਾਂ, ਕਿਸ ਦੇ ਅੱਗੇ ਹੱਥ ਫੈਲਾਵਾਂ। ਸਾਰੀ ਤੇ ਤੇਰੀ ਬਣਾਈ ਹੋਈ ਕ੍ਰਿਤ ਹੈ। ਹੁਣ ਮੈਂ ਕ੍ਰਿਤ ਕੋਲੋਂ ਮੰਗਾਂ। ਕਿਉਂ ਮੰਗਾਂ ਇਹ ਤੇ ਸਾਰੀ ਕ੍ਰਿਤ ਹੈ। ਕਲਗੀਧਰ ਦਸਵੇਂ ਪਾਤਸ਼ਾਹ ਕਹਿੰਦੇ ਨੇ :--

**ਕੇਵਲ ਕਾਲ ਈ ਕਰਤਾਰ**

(ਤਿਲੰਗ ਕਾਫੀ ਪਾ: ੧੦)

**ਬਿਨੁ ਕਰਤਾਰ ਨ ਕਿਰਤਮ ਮਾਨੋ॥**

(ਰਾਗੁ ਕਲਿਆਨ ਪਾ: ੧੦)

ਕ੍ਰਿਤ ਨੂੰ ਕ੍ਰਿਤ ਕਰਕੇ ਜਾਣੋ, ਕਰਤਾ ਕਰਕੇ ਨਹੀਂ। ਕਰਤਾਰ ਨੂੰ ਕਰਤਾ ਜਾਣੋ। ਜਿੰਨ੍ਹੇ ਕ੍ਰਿਤ ਬਣਾਈ ਹੈ ਉਸ ਨਾਲ ਜੁੜੋ। ਕਰੀਬਨ ਕਰੀਬਨ ਕ੍ਰਿਤ ਦੇ ਪੁਜਾਰੀ ਔਰ ਬਦਕਿਸਮਤੀ ਇਹ ਕਿ ਆਪਣੀ ਕ੍ਰਿਤ ਦੇ ਪੁਜਾਰੀ। ਆਪਣੇ ਹੱਥਾਂ ਨਾਲ ਕਬਰ ਬਣਾਈ ਏ ਤੇ ਚਦਰਾਂ ਪਏ ਚੜ੍ਹਾਉਂਦੇ ਨੇ, ਮੱਥਾ ਪਏ ਟੇਕਦੇ ਨੇ। ਆਪਣੇ ਹੱਥ ਨਾਲ ਤਸਵੀਰ ਬਣਾਈ, ਮੱਥਾ ਟੇਕੀ ਜਾ ਰਹੇ ਨੇ, ਪੂਜੀ ਜਾ ਰਹੇ ਨੇ। ਆਪਣੀ ਕ੍ਰਿਤ। ਪਰਮਾਤਮਾ ਦੀ ਕ੍ਰਿਤ ਵੀ ਨਹੀਂ, ਆਪਣੀ ਕ੍ਰਿਤ ਨੂੰ ਪੂਜੀ ਜਾ ਰਹੇ ਨੇ। ਮਹਾਰਾਜ ਤੇ ਇੱਥੇ ਕਹਿੰਦੇ ਨੇ ਸਭ ਕੁਝ ਤੇਰਾ ਬਣਾਇਆ ਹੈ। ਸਭ ਕੁਝ ਤੇਰੀ ਕ੍ਰਿਤ ਹੈ ਤੇ ਮੈਂ ਕ੍ਰਿਤ ਕੋਲੋਂ ਮੰਗਾਂ। **ਕਿਸੁ ਹਉ ਜਾਚੀ ਕਿਸੁ ਆਰਾਧੀ**, ਕਿਸ ਦੀ ਮੈਂ ਉਪਮਾ ਕਰਾਂ, ਕਿਸ ਦੇ ਅੱਗੋਂ ਮੰਗਾਂ, **ਜਾ ਸਭੁ ਕੋ ਕੀਤਾ ਹੋਸੀ**, ਜਦੋਂ ਕਿ ਸਭ ਕੁਛ ਤੇਰਾ ਕੀਤਾ ਹੋਇਆ ਹੈ।

**ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥** ਭਾਵੇਂ ਬਹੁਤ ਵੱਡਾ ਦਿਖਾਈ ਦੇ ਰਿਹਾ ਹੈ, ਧਨ ਬਹੁਤ ਜ਼ਿਆਦਾ ਹੈ। ਭਾਵੇਂ ਬਹੁਤ ਵੱਡਾ ਦਿਖਾਈ ਦੇ ਰਿਹਾ ਹੈ, ਗੁਣ ਬਹੁਤ ਜ਼ਿਆਦਾ ਹਨ। ਭਾਵੇਂ ਬਹੁਤ ਵੱਡਾ ਦਿਖਾਈ ਦੇ ਰਿਹਾ ਹੈ, ਕਲਾ ਬਹੁਤ ਜ਼ਿਆਦਾ ਹੈ, ਕਲਾਕਾਰ ਹੈ, ਸਭ ਕ੍ਰਿਤ ਹੈ। ਸਾਰੀ ਕਲਾ ਤੈਥੋਂ ਆਉਂਦੀ ਹੈ। **ਤੂ ਸਰਬ ਕਲਾ ਕਾ ਗਿਆਤਾ॥** ਸਾਰੀ ਕਲਾ ਤੈਥੋਂ ਆਉਂਦੀ ਹੈ, ਸਾਰਾ ਰੰਗ ਤੈਥੋਂ ਆਉਂਦਾ ਹੈ, ਸਾਰਾ ਰੂਪ ਤੈਥੋਂ ਆਉਂਦਾ ਹੈ, ਸਾਰਾ ਧਨ ਤੈਥੋਂ ਆਉਂਦਾ ਹੈ। ਸਾਰੇ ਪਦਾਰਥ ਤੈਥੋਂ ਆਉਂਦੇ ਹਨ। ਸਭ ਤੇਰੀ ਕ੍ਰਿਤ ਹੈ। ਇਹ ਜੋ ਵੱਡੇ ਵੱਡੇ ਮਨੁਖ ਦਿਖਾਈ ਦੇ ਰਹੇ ਨੇ, ਮੈਂ ਇਨ੍ਹਾਂ ਕੋਲੋਂ ਵੀ ਨਹੀਂ ਮੰਗਦਾ ਇਨ੍ਹਾਂ ਨੇ ਵੀ ਇਕ ਦਿਨ ਖ਼ਾਕ ਹੋ ਜਾਣਾ ਹੈ। ਮੈਂ ਵੀ ਖ਼ਾਕ ਹੋ ਜਾਣਾ ਹੈ, ਕਿਉਂ ਮੰਗਾਂ ? **ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥** ਇਹ ਵੀ ਇਕ ਦਿਨ ਖ਼ਾਕ ਵਿਚ ਖ਼ਾਕ ਹੋਣਗੇ, ਮਿੱਟੀ ਵਿਚ ਮਿੱਟੀ ਹੋਣਗੇ।

**ਨਿਰਭਉ ਨਿਰੰਕਾਰੁ ਭਵ ਖੰਡਨੁ**

**ਸਭਿ ਸੁਖ ਨਵ ਨਿਧਿ ਦੇਸੀ॥੧॥**

ਉਹ ਜੋ ਆਕਾਰ ਤੋਂ ਰਹਿਤ ਹੈ, ਤੇ ਕਰਤਾ ਹੈ, ਜਿਸ ਦੇ ਵਿਚ ਭੈ ਨਹੀਂ

ਹੈ ਉਹੀ ਸਾਰੀਆਂ ਸਿੱਧੀਆਂ ਦਾ ਦਾਤਾ ਹੈ, ਉਹੀ ਸਾਰੇ ਖ਼ਜ਼ਾਨਿਆਂ ਦਾ ਦਾਤਾ ਹੈ, ਇਸ ਵਾਸਤੇ ਸੁਖਮਨੀ ਸਾਹਿਬ ਵਿਚ ਤਾਂ ਗੁਰੂ ਅਰਜੁਨ ਦੇਵ ਜੀ ਨੇ ਐਲਾਨੀਆਂ ਕਹਿ ਦਿੱਤਾ।

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥**

(ਸ੍ਰੀ ਗੁ. ਗ੍ਰੰ. ਸਾ.ਅੰਗ 281)

ਜ਼ਿੰਦਗੀ ਨੂੰ ਵਿਅਰਥ ਕਰਨਾ ਹੈ ਤਾਂ ਟੇਕ ਮਨੁਖ ਨੂੰ ਬਣਾ ਲੈ। ਟੇਕ ਗੁਰੂ ਤੇ ਬਣਦੀ ਨਹੀਂ, ਪ੍ਰਭੂ ਤੇ ਬਣਦੀ ਨਹੀਂ। ਉਸ ਦੇ ਅੱਗੇ ਤਾਂ ਲੋਕੀਂ ਪ੍ਰਾਰਥਨਾ ਕਰਦੇ ਨਹੀਂ। ਕੋਈ ਕਿਸੇ ਡੇਰੇ ਧੱਕੇ ਖਾ ਰਿਹਾ ਹੈ, ਕੋਈ ਕਿਧਰੇ ਧੱਕੇ ਖਾ ਰਿਹਾ ਹੈ। ਕੋਈ ਕਿਸੇ ਕੋਲ ਫਰਿਆਦ ਪਿਆ ਕਰਦਾ ਹੈ। ਕੋਈ ਕਿਸੇ ਕੋਲ ਫਰਿਆਦ ਪਇਆ ਕਰਦਾ ਹੈ। ਕਲ ਹੀ ਪਤਾ ਨਹੀਂ ਕਿਤਨੇ ਆਏ, ਮੈਨੂੰ ਕਹਿਣ ਲੱਗੇ ਗਿਆਨੀ ਜੀ। ਸਾਡਾ ਐਹ ਦੁਖਦਾ ਹੈ, ਸਾਡਾ ਇਹ ਦੁਖਦਾ ਹੈ। ਮੈਂ ਕਿਹਾ ਹੁਣ ਸੁਣ ਲਉ ਮੇਰੀ ਵੀ ਗੱਲ, ਮੇਰੇ ਗੋਡੇ ਦੁਖਦੇ ਨੇ, ਮੈਨੂੰ ਵੀ ਤਕਲੀਫ ਤੇ ਹੁਣ ਤੁਸੀਂ ਮੈਨੂੰ ਕੁਝ ਦੱਸੋ। ਹੱਦ ਹੋ ਗਈ ਪਰਮਾਤਮਾ ਦੇ ਅੱਗੇ ਫਰਿਆਦ ਕਰਨਾ ਆਉਂਦਾ ਹੀ ਨਹੀਂ। ਉਸਦੇ ਅੱਗੇ ਜੋਦੜੀ ਕਰਨਾ ਆਉਂਦਾ ਹੀ ਨਹੀਂ। ਕਾਰਣ ਕੀ ਹੈ ? ਭਰੋਸਾ ਹੀ ਕੋਈ ਨਹੀਂ। ਸਾਰੇ ਖਜ਼ਾਨਿਆਂ ਦਾ ਮਾਲਕ ਉਹ ਹੈ। ਨਵ-ਨਿਧਿ ਦੇਣ ਵਾਲਾ ਉਹ ਹੈ, ਸਾਰੀ ਕਲਾ ਦਾ ਦਾਤਾ ਉਹ ਹੈ। ਸਾਰੇ ਗਿਆਨ ਦਾ ਦਾਤਾ ਉਹ ਹੈ। ਸਾਰੇ ਫਲਾਂ ਨੂੰ ਦੇਣ ਵਾਲਾ ਉਹ ਪਰਿਪੂਰਨ ਪਰਮਾਤਮਾ ਹੈ ਜੋ ਆਕਾਰ ਤੋਂ ਰਹਿਤ ਹੈ, ਭੈ ਤੋਂ ਰਹਿਤ।

**ਹਰਿ ਜੀਉ ਤੇਰੀ ਦਾਤੀ ਰਾਜਾ॥**

ਹੇ ਹਰੀ ! ਤੂੰ ਦੇਵੇਂ ਤਾਂ ਮੈਂ ਰੱਜ ਸਕਦਾ ਹਾਂ। ਮਨੁਖ ਦੇ ਦਿੱਤਿਆਂ ਨਹੀਂ। ਕਾਰਣ ? ਮਨੁਖ ਦੇ ਦੇਣ ਦੀ ਸੀਮਾ ਹੁੰਦੀ ਹੈ। ਚਾਹੇ ਮਨੁਖ ਪਿਤਾ ਹੈ, ਉਸ ਦੇ ਦੇਣ ਦੀ ਵੀ ਸੀਮਾ ਹੈ। ਇਕ ਦਿਨ ਹੱਥ ਪਿੱਛੇ ਕਰ ਲਇਗਾ, ਪੁੱਤਰ ਹੁਣ ਮੈਂ ਨਹੀਂ ਦੇ ਸਕਦਾ। ਭਰਾ ਦੇ ਵੀ ਦੇਣ ਦੀ ਸੀਮਾ ਹੈ। ਮਿੱਤਰ ਦੇ ਦੇਣ ਦੀ ਵੀ ਸੀਮਾ ਹੈ। ਕਿਤਨਾ ਕੁ ਦੇਵੇਗਾ, ਕਦੋਂ ਤਕ ਦੇਵੇਗਾ। ਸੀਮਾ, ਪਰ ਪਰਮਾਤਮਾ ਦੇ ਦੇਣ ਦੀ ਸੀਮਾ ਨਹੀਂ ਹੈ।

**ਦੇਦਾ ਦੇ ਲੈਦੇ ਥਕਿ ਪਾਹਿ॥**

(ਜਪੁਜੀ ਸਾਹਿਬ)

ਉਹ ਦਿੰਦਿਆਂ ਦਿੰਦਿਆਂ ਨਹੀਂ ਥਕਦਾ, ਲੈਂਦੇ ਲੈਂਦੇ ਜਗਤ ਥਕ ਜਾਂਦਾ ਹੈ। ਜੋ ਦਿੰਦਿਆਂ ਥਕਦਾ ਹੀ ਨਹੀਂ ਉਸ ਦੇ ਅੱਗੇ ਹੱਥ ਨਹੀਂ ਪਸਾਰਦੇ ਤੇ ਜਿਹੜੇ ਹੱਥ ਹੀ ਸੰਕੋਚ ਲੈਂਦੇ ਨੇ, ਬੰਦ ਕਰ ਲੈਂਦੇ ਨੇ, ਜੇਬ ਵਿਚ ਪਾ ਲੈਂਦੇ ਨੇ, ਉਨ੍ਹਾਂ ਦੇ ਅੱਗੇ ਹੱਥ ਫੈਲਾਉਂਦੇ ਨੇ। ਉਨ੍ਹਾਂ ਦੇ ਅੱਗੇ ਜੋਦੜੀ ਕਰਦੇ ਨੇ। ਮਹਾਰਾਜ ਕਹਿੰਦੇ

ਨੇ ਹੇ ਪ੍ਰਭੂ ! ਤੂੰ ਦੇਵੇਂ ਤਾਂ ਮੈਂ ਰੱਜ ਸਕਦਾ ਹਾਂ, ਮਨੁਖ ਦੇ ਦਿੱਤਿਆਂ ਮੈਂ ਨਹੀਂ ਰੱਜ ਸਕਦਾ। ਇਸ ਤਰ੍ਹਾਂ ਮੇਰੀ ਤ੍ਰਿਪਤੀ ਨਹੀਂ ਹੋਵੇਗੀ। **ਪ੍ਰਭ ਜੀਉ ਤੇਰੀ ਦਾਤੀ ਰਾਜਾ।।** ਰੱਜ ਸਕਦਾ ਹਾਂ ਮੈਂ, ਤੂੰ ਹੀ ਮੇਰੀ ਝੋਲੀ ਵਿਚ ਪਾਵੇਂ, ਤੂੰ ਹੀ ਰਜਾ ਸਕਦਾ ਹੈਂ, ਹੋਰ ਕੋਈ ਮਨੁਖ ਨਹੀਂ ਰਜਾ ਸਕਦਾ।

**ਮਾਣਸੁ ਬਪੁੜਾ ਕਿਆ ਸਲਾਹੀ**
**ਕਿਆ ਤਿਸ ਕਾ ਮੁਹਤਾਜਾ।। ਰਹਾਉ।।**

ਕਿਉਂ ਮੈਂ ਮਨੁਖ ਦੀ ਸਿਫਤੋ ਸਾਲਾਹ ਕਰਾਂ, ਕਿਉਂ ਮੈਂ ਉਸ ਨੂੰ ਦਾਤਾ ਆਖਾਂ, ਕਿਉਂ ਮੈਂ ਉਸ ਦੀ ਮੁਹਤਾਜੀ ਕਰਾਂ। ਮਨੁਖ ਦੇ ਦਿੱਤਿਆਂ ਨਾ ਅੱਜ ਤਕ ਕੋਈ ਰਜਿਆ ਹੈ ਤੇ ਨਾ ਰੱਜ ਸਕਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਨੇ ਹੇ ਪ੍ਰਭੂ ! ਤੂੰ ਹੀ ਸਭ ਨੂੰ ਰਜਾਉਂਦਾ ਹੈਂ, ਤੂੰ ਹੀ ਰਜਾ ਸਕਦਾ ਹੈਂ ਮਨੁਖ, ਮਨੁਖ ਨੂੰ ਨਹੀਂ ਰਜਾ ਸਕਦਾ।

**ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ**
**ਤਿਸ ਕੀ ਭੂਖ ਗਵਾਈ।।**

ਜੋ ਪ੍ਰਭੂ ਨੂੰ ਧਿਆਉਂਦਾ ਹੈ ਉਸ ਨੂੰ ਸਭ ਕਿਛ ਮਿਲ ਜਾਂਦਾ ਹੈ। ਧਿਆਨ ਜੋੜਨ ਕਰਕੇ ਪਰਮਾਤਮਾ ਉਸ ਦੀਆਂ ਸਾਰੀਆਂ ਭੁੱਖਾਂ ਮਿਟਾ ਦਿੰਦਾ ਹੈ।

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ।।**

(ਅਨੰਦੁ ਸਾਹਿਬ)

ਜ਼ਿੰਦਗੀ ਲੋੜਾਂ ਤੇ ਸੀਮਿਤ ਹੋ ਜਾਂਦੀ ਏ। ਲੋੜ ਪੂਰੀ ਹੋ ਗਈ, ਭੁੱਖ ਮਿਟ ਜਾਂਦੀ ਹੈ। ਪਰ ਯਕੀਨ ਜਾਣੋ ਲੋਭੀ ਮਰਦੇ ਦਮ ਤਕ ਭੁੱਖਾ ਰਹਿੰਦਾ ਹੈ, ਭਿਖਾਰੀ ਰਹਿੰਦਾ ਹੈ। ਇਹ ਜੀਂਵਦਾ ਹੈ ਭਿਖਾਰੀ ਦੀ ਤਰ੍ਹਾਂ, ਮਰਦਾ ਵੀ ਹੈ ਭਿਖਾਰੀ ਦੀ ਤਰ੍ਹਾਂ, ਕਿਉਂਕਿ ਲੋਭ ਤੇ ਤ੍ਰਿਪਤ ਹੁੰਦਾ ਹੀ ਨਹੀਂ। ਧਿਆਨ ਜੋੜਦਿਆਂ, ਪ੍ਰਭੂ ਦੇ ਨਾਮ ਦੇ ਮਿਲਦਿਆਂ, ਲੋਭ ਸ਼ਾਂਤ ਹੋ ਜਾਂਦਾ ਹੈ, ਜ਼ਿੰਦਗੀ ਲੋੜਾਂ ਤੇ ਸੀਮਿਤ ਹੋ ਜਾਂਦੀ ਹੈ। ਐਸਾ ਮਨੁਖ ਅਨੰਦ ਮਾਣਦਾ ਹੈ, ਸੁਖ ਮਾਣਦਾ ਹੈ।

**ਐਸਾ ਧਨੁ ਦੀਆ ਸੁਖ ਦਾਤੈ ਨਿਖੁਟਿ ਨ ਕਬਹੀ ਜਾਈ।।**

ਐਸਾ ਨਾਮ ਦਾ ਧਨ ਉਸ ਨੇ ਝੋਲੀ ਵਿਚ ਪਾਇਆ ਹੈ ਜਿਤਨਾ ਜਪੀਏ, ਜਿਤਨਾ ਵੰਡੀਏ, ਖ਼ਤਮ ਹੁੰਦਾ ਹੀ ਨਹੀਂ, ਖੁੱਟਦਾ ਹੀ ਨਹੀਂ।

**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ।।੧੯।।**

(ਸ੍ਰੀ ਗੁ. ਗ੍ਰੰ. ਸਾ.ਅੰਗ 300)

ਕੋਲ ਧਨ ਹੈ ਤੇ ਚਾਰ ਪੁੱਤਰਾਂ ਵਿਚ ਵੰਡਣਾ ਹੈ, ਘੱਟ ਜਾਏਗਾ। ਸਾਰੀ ਦੁਨੀਆਂ ਵਿਚ ਨਾਮ ਜਪਦਾ ਰਹੇ ਤੇ ਜਪਾਉਂਦਾ ਰਹੇ। ਜਪਦਿਆਂ ਜਪਦਿਆਂ

ਵਧੇਗਾ ਹੀ ਘਟੇਗਾ ਨਹੀਂ। ਇਕ ਐਸੀ ਦੌਲਤ ਹੈ ਜੋ ਹਮੇਸ਼ਾ ਵਧਦੀ ਹੈ। ਇਸ ਵਾਸਤੇ ਭਾਈ ਸਾਹਿਬ ਭਾਈ ਨੰਦ ਲਾਲ ਇਸੇ ਨੂੰ ਦੌਲਤ ਕਹਿੰਦੇ ਨੇ।

*ਦੌਲਤਿ ਜਾਵੀਦ ਬਾਸ਼ਦ ਬੰਦਗੀ।।*
*ਬੰਦਗੀ ਕੁਨ ਬੰਦਗੀ ਕੁਨ ਬੰਦਗੀ।। 13।।*

*(ਜ਼ਿੰਦਗੀ ਨਾਮਾ)*

*ਯਾਦਿ ਊ ਸਰਮਾਯਇ ਈਮਾਂ ਬਵਦ।।*
*ਹਰ ਗਦਾ ਅਜ਼ ਯਾਦਿ ਊ ਸੁਲਤਾਂ ਬਵਦ।। 43।।*

*(ਜ਼ਿੰਦਗੀ ਨਾਮਾ)*

ਮਨੁਖ ਕੋਲੋਂ ਮੰਗਦਾ ਹੈ, ਸਾਰੀ ਜ਼ਿੰਦਗੀ ਮੰਗਦਾ ਰਹੇਗਾ। ਪਰ ਨੰਦ ਲਾਲ ਕਹਿੰਦਾ ਹੈ ਜਿਹੜੇ ਰੱਬ ਕੋਲੋਂ ਮੰਗਦੇ ਨੇ, ਉਹ ਬਾਦਸ਼ਾਹ ਹੋ ਜਾਂਦੇ ਨੇ। ਮੰਗਤਾ-ਪੁਣਾ ਖ਼ਤਮ ਹੋ ਜਾਂਦਾ ਹੈ।

**ਜਿਸ ਨੋ ਬਖਸੇ ਸਿਫਤਿ ਸਾਲਾਹ।।**
**ਨਾਨਕ ਪਾਤਿਸਾਹੀ ਪਾਤਿਸਾਹੁ।। ੨੫।।**

(ਜਪੁਜੀ ਸਾਹਿਬ)

ਫਿਰ ਭਾਈ ਨੰਦ ਲਾਲ ਇਸ ਤਰ੍ਹਾਂ ਵੀ ਕਹਿੰਦੇ ਨੇ।

*ਗਰ ਬਜ਼ੁਰਗੀ ਬਾਇਦਤ ਕੁਨ ਬੰਦਗੀ।।*
*ਵਰਨਾ ਆਖਿਰ ਮੀ-ਕਸ਼ੀ ਸ਼ਰਮਿੰਦਗੀ।। 48।।*

ਤੂੰ ਬਜ਼ੁਰਗ ਹੋਣਾ ਚਾਹੁੰਦਾ ਹੈਂ, ਰੱਜਣਾ ਚਾਹੁੰਦਾ ਹੈਂ, ਮਹਾਨ ਹੋਣਾ ਚਾਹੁੰਦਾ ਹੈਂ। ਬੰਦਗੀ ਕਰ ਤੇ ਤ੍ਰਿਪਤ ਹੋ ਜਾਏਂਗਾ, ਨਹੀਂ ਤੇ ਸਾਰੀ ਜ਼ਿੰਦਗੀ ਮੰਗਤਾ ਹੀ ਰਹੇਂਗਾ। ਭਿਖਾਰੀ ਰਹੇਂਗਾ, ਜੀਵਨ ਭਰ ਮੰਗਤਾ ਰਹੇਂਗਾ। ਅੰਦਰ ਖ਼ਾਹਿਸ਼ਾਂ ਚਲਦੀਆਂ ਰਹਿਣਗੀਆਂ, ਤੈਨੂੰ ਚੈਨ ਨਹੀਂ ਲੈਣ ਦੇਣਗੀਆਂ। ਕਹਿੰਦੇ ਨੇ ਭਾਈ ਸਾਹਿਬ ਭਾਈ ਨੰਦ ਲਾਲ ਦੇ ਸ਼ਰੀਕ ਜਦ ਅਨੰਦਪੁਰ ਸਾਹਿਬ ਪਹੁੰਚੇ ਨਾ, ਉਨ੍ਹਾਂ ਨੂੰ ਦੁਖ ਬੜਾ ਹੋਇਆ, ਮੁਲਤਾਨ ਤੋਂ ਆਏ ਸਨ। ਨੰਦ ਲਾਲ ਲੰਗਰ ਦੇ ਭਾਂਡੇ ਪਏ ਮਾਂਜਦੇ ਸਨ । ਸ਼ਾਇਦ ਆਪ ਨੂੰ ਪਤਾ ਹੋਵੇ ਨੰਦ ਲਾਲ ਬਹਾਦਰ ਸ਼ਾਹ ਦੇ ਅਤਾਲੀਕ ਸਨ। ਔਰੰਗਜ਼ੇਬ ਦੇ ਲੜਕੇ ਦੇ ਜੋ ਲੜਕੇ ਸਨ ਭਾਵ ਔਰੰਗਜ਼ੇਬ ਦੇ ਪੋਤਰਿਆਂ ਨੂੰ ਪੜ੍ਹਾਉਂਦੇ ਸਨ। ਅਤਾਲੀਕ ਸਨ। ਸ਼ਹਿਨਸ਼ਾਹਾਂ ਦੇ ਬੱਚੇ, ਨਵਾਬਾਂ ਦੇ ਬੱਚੇ, ਜ਼ਾਗੀਰਦਾਰਾਂ ਦੇ ਬੱਚੇ, ਉਹ ਪੜ੍ਹਦੇ ਸਨ। ਉਸ ਵਕਤ ਦੇ ਬਹੁਤ ਵੱਡੇ ਅਤਾਲੀਕ ਸਨ। ਫਾਰਸੀ, ਉਰਦੂ ਵਿਚ ਅਤਾਲੀਕ ਕਹਿੰਦੇ ਨੇ, ਪੜ੍ਹਾਉਣ ਵਾਲੇ ਨੂੰ, ਟਿਊਟਰ ਨੂੰ। ਇਕ ਦਿਨ ਕਿਧਰੇ ਕੁਰਾਨ ਦੀਆਂ ਆਇਤਾਂ ਦੇ ਇਸ ਢੰਗ ਨਾਲ ਅਰਥ ਕੀਤੇ, ਉਦੋਂ ਅਜੇ ਸ਼ਹਿਨ-ਸ਼ਾਇਤ ਔਰੰਗਜ਼ੇਬ ਦੀ ਚਲ ਰਹੀ ਸੀ। ਬਹਾਦਰ ਸ਼ਾਹ ਨੂੰ ਅਜੇ ਗੱਦੀ ਨਹੀਂ ਮਿਲੀ ਸੀ। ਇਹ ਤੇ

ਬਾਅਦ ਦੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਮਦਦ ਨਾਲ ਮਿਲੀ। ਜਦ ਕੰਨਾਂ ਵਿਚ ਉਹ ਅਰਥ ਪੈ ਗਏ ਤੇ ਔਰੰਗਜ਼ੇਬ ਨੇ ਮੁਰਾਦ ਨੂੰ ਕਹਿ ਦਿੱਤਾ ਐਸਾ ਰੌਸ਼ਨ-ਜ਼ਮੀਰ ਬੰਦਾ, ਐਸਾ ਰੌਸ਼ਨ ਦਿਮਾਗ਼ ਬੰਦਾ ਹਿੰਦੂ ਨਹੀਂ ਚਾਹੀਦਾ। ਬਸ ਏਨੀ ਗਲ ਕਹਿ ਦਿੱਤੀ। ਇਸ਼ਾਰਾ ਕਰ ਦਿੱਤਾ। ਅੱਧੀ ਰਾਤ ਦੇ ਵਕਤ ਨੰਦ ਲਾਲ ਦੇ ਕੋਲ ਮੁਰਾਦ ਆਇਆ। ਸੁੱਤੇ ਹੋਏ ਭਾਈ ਸਾਹਿਬ ਨੂੰ ਜਗਾਇਆ, ਆਖਿਆ ਮੇਰਾ ਘੋੜਾ ਲੈ ਲਉ, ਨੱਸ ਜਾਉ, ਭੱਜ ਜਾਉ, ਨਿਕਲ ਜਾਉ। ਕਿਉਂ, ਤੁਹਾਡਾ ਰੌਸ਼ਨ-ਦਿਮਾਗ ਖ਼ਤਰੇ ਵਿਚ ਹੈ। ਤੁਹਾਡੀ ਰੌਸ਼ਨ-ਜ਼ਮੀਰ ਖ਼ਤਰੇ ਵਿਚ ਹੈ। ਤੁਹਾਡਾ ਈਮਾਨ ਖ਼ਤਰੇ ਵਿਚ ਹੈ। ਤੁਸੀਂ ਮੇਰੇ ਮਿੱਤਰ ਹੋ, ਮੈਂ ਮਿੱਤਰਤਾ ਨਿਭਾਉਣ ਦੇ ਨਾਤੇ ਆਇਆ ਹਾਂ। ਇਹ ਮੇਰਾ ਘੋੜਾ ਲਉ ਇਸ ਤੇ ਬੈਠੋ ਤੇ ਦੌੜ ਜਾਉ। ਨੰਦ ਲਾਲ ਕਹਿੰਦੇ ਨੇ ਮਿੱਤਰਾ ਕਿੱਥੇ ਭਜ ਜਾਵਾਂ ? ਸਾਰੇ ਭਾਰਤ ਵਿਚ ਤੇ ਰਾਜ ਇਸ ਦਾ ਹੀ ਹੈ। ਜਿੱਥੇ ਜਾਵਾਂਗਾ ਪਕੜਿਆ ਜਾਵਾਂਗਾ। ਕਿੱਥੇ ਭੱਜ ਜਾਵਾਂ ? ਸਾਰੀ ਜਗ੍ਹਾ ਤਾਂ ਇਸੇ ਦਾ ਹੁਕਮ ਚਲਦਾ ਹੈ। ਮੁਰਾਦ ਨੇ ਕਿਹਾ ਇਕ ਥਾਂ ਐਸੀ ਹੈ ਜਿੱਥੇ ਔਰੰਗਜ਼ੇਬ ਦਾ ਹੁਕਮ ਨਹੀਂ ਚਲਦਾ, ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਚਲਦਾ ਹੈ। ਉਹ ਕਿਹੜੀ ਥਾਂ ਹੈ, ਉਹ ਕਿਹੜੀ ਜਗ੍ਹਾ ਹੈ। ਉਹ ਅਨੰਦਪੁਰ ਸਾਹਿਬ ਹੈ, ਉਥੇ ਭੱਜ ਜਾ। ਰਾਤ ਨੂੰ ਸਫ਼ਰ ਕਰਦੇ ਸਨ, ਦਿਨ ਨੂੰ ਕਿਧਰੇ ਛੁਪ ਜਾਂਦੇ ਸਨ। ਮੰਜ਼ਿਲ-ਦਰ-ਮੰਜ਼ਿਲ ਤਹਿ ਕਰਕੇ ਪਹੁੰਚੇ। ਸਤਿਗੁਰ ਦੇ ਦਰਬਾਰ ਵਿਚ ਹਾਜ਼ਰੀ ਭਰੀ, ਮੱਥਾ ਟੇਕਿਆ ਤੇ ਕਹਿਣ ਲੱਗੇ ਮਹਾਰਾਜ ਮੈਂ ਆਪ ਜੀ ਦੇ ਕੋਲ ਰਹਿਣਾ ਹੈ। ਇੱਥੇ ਹੀ ਰਹਿਣਾ ਹੈ, ਹੁਣ ਮੇਰਾ ਦਰ-ਘਰ ਏਹੀ ਹੈ। ਮੇਰਾ ਸਹਾਰਾ ਤੁਸੀਂ ਹੋ। ਇੱਥੇ ਹੀ ਰਹਿਣਾ ਹੈ। ਹਾਂ, ਮਹਾਰਾਜ ਮੈਂ ਇੱਥੇ ਹੀ ਰਹਿਣਾ ਹੈ। ਖੁਸ਼ੀ ਨਾਲ ਰਹੋ। ਤਿੰਨ-ਚਾਰ ਦਿਨ ਤੋਂ ਬਾਅਦ ਭਾਈ ਸਾਹਿਬ ਸਤਿਗੁਰੂ ਨੂੰ ਕਹਿਣ ਲੱਗੇ ਮਹਾਰਾਜ ਜਦ ਮੈਂ ਇੱਥੇ ਰਹਿਣਾ ਹੀ ਹੈ ਤੇ ਆਪ ਜੀ ਨੇ ਰੱਖ ਹੀ ਲਿਆ ਹੈ ਤੇ ਮੈਨੂੰ ਕੋਈ ਸੇਵਾ ਬਖਸ਼ ਦਿਉ। ਸਤਿਗੁਰੂ ਕਹਿਣ ਲੱਗੇ ਕੀ ਕਰ ਸਕਦਾ ਹੈਂ ਤੂੰ, ਤੈਨੂੰ ਕੀ ਆਉਂਦਾ ਹੈ ਪਹਿਲੇ ਦਸ। ਮਹਾਰਾਜ ਮੈਂ ਰੌਸ਼ਨ ਦਿਮਾਗ਼ ਹਾਂ, ਰੌਸ਼ਨ ਜ਼ਮੀਰ ਹਾਂ, ਮੇਰੀ ਕਲਮ 'ਚੋਂ ਨਗ਼ਮੇਂ ਨਿਕਲਦੇ ਨੇ। ਮੇਰੇ ਦਿਮਾਗ਼ ਤੋਂ ਰੱਬੀ ਗੀਤ ਤੇ ਰੱਬੀ ਸੰਗੀਤ ਨਿਕਲਦਾ ਹੈ, ਫ਼ਿਲਸਫ਼ਾ ਨਿਕਲਦਾ ਹੈ, ਗਿਆਨ ਨਿਕਲਦਾ ਹੈ, ਵਿਚਾਰ ਨਿਕਲਦੇ ਹਨ। ਮੈਂ ਚਿੰਤਕ ਹਾਂ, ਮੈਂ ਅਜ਼ੀਮ ਸ਼ਾਇਰ ਹਾਂ। ਮੈਂ ਕਲਮ ਦਾ ਧਨੀ ਹਾਂ, ਦਿਮਾਗ਼ ਦਾ ਧਨੀ ਹਾਂ, ਜ਼ੁਬਾਨ ਦਾ ਧਨੀ ਹਾਂ, ਰੌਸ਼ਨ ਜ਼ਮੀਰ ਹਾਂ, ਐਸਾ ਸਾਰੇ ਮੈਨੂੰ ਕਹਿੰਦੇ ਨੇ। ਸਤਿਗੁਰ ਕਹਿਣ ਲਗੇ ਤੂੰ ਰੌਸ਼ਨ ਜ਼ਮੀਰ ਹੈਂ। ਹਾਂ, ਰੌਸ਼ਨ ਜ਼ਮੀਰ ਹਾਂ। ਦਿਮਾਗ਼ ਦਾ ਧਨੀ ਹੈਂ। ਹਾਂ, ਧਨੀ ਹਾਂ। ਇੱਥੇ ਰਹਿਣਾ ਵੀ ਹੈ। ਹਾਂ, ਮਹਾਰਾਜ

ਇੱਥੇ ਰਹਿਣਾ ਵੀ ਹੈ। ਸੇਵਾ ਵੀ ਕਰਨੀ ਹੈ। ਹਾਂ, ਮਹਾਰਾਜ ਸੇਵਾ ਵੀ ਕਰਨੀ ਹੈ। ਅੱਛਾ ਤੂੰ ਬਸ ਲੰਗਰ ਦੇ ਭਾਂਡੇ ਹੀ ਮਾਂਝਿਆ ਕਰ, ਬਾਕੀ ਛੱਡ। ਕਹਿੰਦੇ ਨੇ, ਨੰਦ ਲਾਲ ਦਾ ਦਿਲ ਬੜਾ ਟੁੱਟਿਆ। ਹੱਦ ਹੋ ਗਈ, ਮੈਂ ਦਸ ਵੀ ਦਿੱਤਾ ਹੈ ਕਿ ਮੈਂ ਸ਼ਾਇਰ ਹਾਂ, ਅਤਾਲੀਕ ਹਾਂ, ਰੌਸ਼ਨ ਜ਼ਮੀਰ ਹਾਂ, ਰੌਸ਼ਨ ਦਿਮਾਗ਼ ਹਾਂ। ਕੋਈ ਲਿਖਣ-ਪੜ੍ਹਨ ਦੀ ਸੇਵਾ ਦਿੰਦੇ, ਪੜ੍ਹਾਉਣ ਦੀ ਸੇਵਾ ਦਿੰਦੇ। ਲੰਗਰ ਦੇ ਭਾਂਡੇ ਮਾਂਜੋ। ਕਦੀ ਮਾਂਜੇ ਨਹੀਂ ਸਨ। ਦੀਵਾਨ ਦੇ ਲੜਕੇ ਸਨ। ਆਪਾਂ ਦੀਵਾਨਗੀ ਵੀ ਕਰਦੇ ਰਹੇ ਫਿਰ ਅਤਾਲੀਕ ਬਣੇ। ਪਿਤਾ ਹਮੇਸ਼ਾ ਉੱਚੇ ਉੱਚੇ ਰੁਤਬਿਆਂ ਤੇ ਰਿਹਾ ਤੇ ਆਪ ਵੀ ਰਹੇ। ਕਦੇ ਮਾਂਜੇ ਵੀ ਨਹੀਂ ਸਨ, ਪਰ ਸਤਿਗੁਰ ਨੇ ਕਿਹਾ ਜੇ ਹੁਣ ਇੱਥੇ ਰਹਿਣਾ ਈ ਤਾਂ ਫਿਰ ਭਾਂਡੇ ਹੀ ਮਾਂਜਿਆ ਕਰ। ਰੋਜ਼-ਰੋਜ਼ ਲੰਗਰ ਦੇ ਭਾਂਡੇ ਮਾਂਜਦਿਆਂ ਹੋਇਆਂ ਅਤੇ ਰੰਗ-ਰਤੜਿਆਂ ਦੀ ਮਹਿਫ਼ਲ ਵਿਚ ਰਹਿੰਦਿਆਂ ਹੋਇਆਂ, ਰੰਗੇ ਹੋਏ ਮਨੁਖਾਂ ਦੀ ਮਹਿਫ਼ਲ ਵਿਚ ਰਹਿੰਦਿਆਂ ਹੋਇਆਂ, ਮਨ ਦੀ ਕਾਲਖ, ਹੰਕਾਰ ਮਿਟਦਾ ਗਿਆ। ਸਹੀ ਮਾਅਨਿਆਂ ਵਿਚ ਭਾਂਡੇ ਮਾਂਜਣਾ, ਮਨ ਮਾਂਜਣਾ ਹੁੰਦਾ ਹੈ। ਮਨੁਖ ਸ਼ਰਧਾ ਨਾਲ ਕਰੇ ਐਸਾ ਹੋ ਜਾਂਦਾ ਹੈ। ਫਿਰ ਮਾਹੌਲ ਐਸਾ ਸੀ। ਰੰਗ-ਰਤੜਿਆਂ ਦੀ ਮਹਿਫ਼ਲ। ਅਭਿਆਸੀਆਂ ਦੀ ਮਹਿਫ਼ਲ। ਸ਼ਰੀਕਾਂ ਨੂੰ ਕਿਧਰੇ ਪਤਾ ਚਲ ਗਿਆ। ਸਹੁਰਾ ਪਰਵਾਰ ਦੁਖੀ ਹੋ ਕੇ ਮੁਲਤਾਨ ਤੋਂ ਅਨੰਦਪੁਰ ਸਾਹਿਬ ਪਹੁੰਚਿਆ। ਬਈ ਹੱਦ ਹੋ ਗਈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਦਰ ਹੀ ਨਹੀਂ ਕੀਤੀ। ਐਨਾ ਰੌਸ਼ਨ-ਦਿਮਾਗ਼ ਬੰਦਾ, ਐਨਾ ਪੜ੍ਹਿਆ-ਲਿਖਿਆ ਬੰਦਾ। ਨਵਾਬ ਤੇ ਸ਼ਹਿਨਸ਼ਾਹ ਜਿਸ ਨੂੰ ਦਿਵਾਨਗੀ ਬਖਸ਼ਦੇ ਰਹੇ ਨੇ। ਸਤਿਗੁਰ ਨੇ ਕਦਰ ਨਹੀਂ ਕੀਤੀ। ਸ਼ਰੀਕ ਜਦ ਪਹੁੰਚੇ ਅਤੇ ਨੰਦ ਲਾਲ ਨੂੰ ਸਮਝਾਉਂਦੇ ਨੇ। ਰਬ ਦੀ ਨੇਤ, ਕੁਝ ਰਬ ਨੇ ਕ੍ਰਿਸ਼ਮੇ ਕਰਨੇ ਹੁੰਦੇ ਨੇ। ਜਦ ਸ਼ਰੀਕ ਪਹੁੰਚੇ ਸਨ ਉਦੋਂ ਵੀ ਨੰਦ ਲਾਲ ਭਾਂਡੇ ਹੀ ਮਾਂਜਦੇ ਪਏ ਸਨ। ਕਾਲੇ ਹੱਥ, ਭਿਜੇ ਹੋਏ ਕਪੜੇ ਦੇਖ ਕੇ, ਸ਼ਰੀਕਾਂ ਨੇ ਸਮਝਾਇਆ। ਕੋਈ ਗੱਲ ਨਹੀਂ ਕੋਈ ਖ਼ਤਰਾ ਨਹੀਂ। ਹੁਣ ਤੁਸੀਂ ਸਾਡੇ ਨਾਲ ਮੁਲਤਾਨ ਚਲੋ। ਗੁਰੂ ਗੋਬਿੰਦ ਸਿੰਘ ਨੇ ਤੁਹਾਡੀ ਕਦਰ ਨਹੀਂ ਕੀਤੀ। ਭਾਂਡੇ ਮਾਂਜਣ ਤੇ ਰਖਿਆ। ਲੰਬੀਆਂ ਚੌੜੀਆਂ ਜਦ ਨਸੀਹਤਾਂ ਕਰਨ ਲਗ ਪਏ ਤੇ ਹੁਣ ਨੰਦ ਲਾਲ ਦੇ ਬੋਲ ਪੜ੍ਹਨਾ। ਨੰਦ ਲਾਲ ਆਪਣੇ ਸ਼ਰੀਕਾਂ ਨੂੰ ਕੀ ਕਹਿੰਦੇ ਨੇ :--

*ਨਾਸਾਹ ਤ ਚੰਦ ਗੋਈ. . . . ॥* (ਗ਼ਜ਼ਲਾਂ 10)

ਨਸੀਹਤ ਕਰਨ ਵਾਲਿਓ ਨਸੀਹਤ ਨਾ ਕਰੋ। ਉਪਦੇਸ਼ ਦੇਣ ਵਾਲਿਓ ਮੈਨੂੰ ਉਪਦੇਸ਼ ਨਾ ਦਿਉ। ਸਿਖਿਆ ਦੇਣ ਵਾਲਿਓ ਮੈਨੂੰ ਸਿਖਿਆ ਨਾ ਦੇਉ।

*ਨਾਸਹਾ ਤਾ ਚੰਦ ਗੋਈ ਕਿੱਸਾਹਾਇ ਵਾਅਜ਼ੋ ਪੰਦ।*

*ਬਜ਼ਮਿ ਮਸਤਾਨ ਅਸਤ ਜਾਇ ਕਿੱਸਾ ੳ ਅਫ਼ਸਾਨਾ ਨੀਸਤ।*

(ਗਜ਼ਲਾਂ 10)

ਰੰਗ-ਰਤੜਿਆਂ ਦੀ ਮਹਿਫ਼ਲ ਹੈ। ਨੰਦ ਲਾਲ ਉਥੇ ਪਹੁੰਚ ਗਿਆ ਹੈ ਜਿੱਥੇ ਤੁਹਾਡੀ ਨਸੀਹਤ ਨਹੀਂ ਪਹੁੰਚ ਸਕਦੀ। ਕਹਿੰਦੇ ਨੇ ਸ਼ਰੀਕ ਸਮਝਾ ਰਹੇ ਸਨ, ਅਤੇ ਨੰਦ ਲਾਲ ਜਵਾਬ ਪਏ ਦਿੰਦੇ ਸਨ ਪਰ ਇਕ ਪਾਸੇ ਖੜ੍ਹੇ ਹੋ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਗੁਫ਼ਤਗੂ ਸੁਣ ਲਈ ਸੀ। ਸੁਣੀ ਔਰ ਪਹੁੰਚ ਗਏ। ਹੁਣ ਸ਼ਰੀਕਾਂ ਦੇ ਸਾਹਮਣੇ ਜੋ ਸਤਿਗੁਰ ਕਹਿੰਦੇ ਨੇ ਨੰਦ ਲਾਲ ਨੂੰ। ਅਸੀਂ ਤੈਨੂੰ ਕੋਈ ਚੰਗੀ ਸੇਵਾ ਨਹੀਂ ਦੇ ਸਕੇ ਤੂੰ ਕਲਮ ਦਾ ਧਨੀ, ਦਿਮਾਗ਼ ਦਾ ਧਨੀ, ਰੌਸ਼ਨ-ਜ਼ਮੀਰ, ਅਸੀਂ ਤੈਨੂੰ ਕੁਛ ਨਹੀਂ ਦੇ ਸਕੇ। ਤੈਨੂੰ ਤੇ ਬਹੁਤ ਕੁਝ ਦੇਣਾ ਚਾਹੀਦਾ ਸੀ। ਸ਼ਰੀਕਾਂ ਦੇ ਸਾਹਮਣੇ ਸਤਿਗੁਰ ਇੰਞ ਕਹਿੰਦੇ ਨੇ ਅਸੀਂ ਤੈਨੂੰ ਕੁਝ ਨਹੀਂ ਦੇ ਸਕੇ। ਹੁਣ ਨੰਦ ਲਾਲ ਜੋ ਕੁਛ ਕਹਿੰਦੇ ਨੇ, ਇਹ ਪੜ੍ਹ ਲੈਣਾ। ਨੰਦ ਲਾਲ ਹੱਥ ਜੋੜ ਕੇ ਜੋ ਬੇਨਤੀ ਪਏ ਕਰਦੇ ਨੇ।

*ਗਦਾਇ ਕੂਇ ਤੁਰਾ ਮੈਲਿ ਬਾਦਸ਼ਾਹੀ ਨੀਸਤ।*
*ਹਵਾਇ ਸਲਤਨਤੋ ਜ਼ੋਕਿ ਕਜ ਕੁਲਾਹੀ ਨੀਸਤ।*

(ਗਜ਼ਲਾਂ 7)

ਐ ਮੇਰੇ ਪਾਤਸ਼ਾਹ ! ਕੋਈ ਭੁੱਲ ਕੇ ਵੀ ਤੁਹਾਡੀ ਗਲੀ ਵਿਚੋਂ ਲੰਘ ਜਾਏ ਨ, ਉਹ ਦੋ ਜਹਾਨਾਂ ਦੀ ਬਾਦਸ਼ਾਹਤ ਨੂੰ ਠੁਕਰਾ ਦਿੰਦਾ ਹੈ। ਜਿਹੜਾ ਲੰਘ ਜਾਏ ਉਹ ਇਤਨਾ ਮਾਲਾਮਾਲ ਹੋ ਜਾਂਦਾ ਹੈ। ਮੈਂ ਤੇ ਬੂਹਾ ਮੱਲ ਕੇ ਬੈਠਾ ਹੋਇਆ ਹਾਂ। ਦਰ ਤੇ ਬੈਠਾ ਹੋਇਆ ਹਾਂ। ਮੈਨੂੰ ਕਿਹੜੀ ਚੀਜ਼ ਦੀ ਲੋੜ ਹੈ। ਜਿਹੜਾ ਲੰਘ ਜਾਏ ਤੇ ਮਾਲਾ ਮਾਲ ਹੋ ਜਾਂਦਾ ਹੈ ਅਤੇ ਜਿਹੜਾ ਹਰ ਵਕਤ ਕਦਮਾਂ ਵਿਚ ਪਿਆ ਰਹਿੰਦਾ ਹੈ ਉਸ ਦੇ ਕੋਲ ਕਿਹੜੀ ਚੀਜ਼ ਦੀ ਕਮੀ ਹੈ।

*ਗਦਾਇ ਕੂਇ ਤੁਰਾ...।*

ਤੇਰੀ ਗਲੀ ਦਾ ਜਿਹੜਾ ਮੰਗਤਾ ਹੈ ਉਹ ਵੀ ਬਾਦਸ਼ਾਹ ਬਣ ਜਾਂਦਾ ਹੈ। ਤੇਰੀ ਗਲੀ ਦਾ ਜੋ ਭਿਖਾਰੀ ਹੈ, ਉਹ ਵੀ ਸ਼ਹਿਨਸਾਹਾਂ ਦਾ ਸ਼ਹਿਨਸ਼ਾਹ ਬਣ ਜਾਦਾ ਹੈ। ਗਦਾਇ ਕਹਿੰਦੇ ਨੇ ਭਿਖਾਰੀ ਨੂੰ। ਕੂਇ ਕਹਿੰਦੇ ਨੇ ਗਲੀ ਨੂੰ।

*ਗਦਾਇ ਕੂਇ ਤੁਰਾ ਮੈਲਿ ਬਾਦਸ਼ਾਹੀ ਨੀਸਤ।*
*ਹਵਾਇ ਸਲਤਨਤੋ ਜ਼ੋਕਿ ਕਜਕੁਲਾਹੀ ਨੀਸਤ।*

ਐਹ ਮੇਰੇ ਪਾਤਸ਼ਾਹ ! ਭੁੱਲ ਕੇ ਕੋਈ ਮੰਗਤਾ ਤੁਹਾਡੀ ਗਲੀ ਵਿਚੋਂ ਲੰਘ ਜਾਏ, ਦੋ ਜਹਾਨਾਂ ਦੀ ਬਾਦਸ਼ਾਹਤ ਨੂੰ ਠੁਕਰਾ ਦਿੰਦਾ ਹੈ। ਇਤਨਾ ਮਾਲਾਮਾਲ ਹੋ ਜਾਂਦਾ ਹੈ ਤੇ ਮਹਾਰਾਜ ਫਿਰ ਮੈਨੂੰ ਕੀ ਕਮੀ ਹੈ। ਮੈਂ ਤੇ ਦਰ ਮੱਲ ਕੇ ਬੈਠਾ ਹੋਇਆ ਹਾਂ। ਮੈਂ ਤੇ ਇਸ ਜਗ੍ਹਾ ਬੈਠਾ ਹੋਇਆ ਹਾਂ। ਕਹਿੰਦੇ ਨੇ, ਕ੍ਰਿਤ ਕੋਲੋਂ

ਕੀ ਮੰਗਣਾ, ਕਰਤੇ ਕੋਲੋਂ ਮੰਗ। ਕ੍ਰਿਤ ਕੋਲੋਂ ਮੰਗਦਾ ਹੈ। ਜਨਮ ਤੋਂ ਲੈ ਕੇ ਮਰਣ ਤਕ ਮੰਗਤਾ ਹੀ ਬਣਿਆ ਰਹੇਗਾ। ਕਰਤੇ ਕੋਲੋਂ ਮੰਗਦਾ ਹੈ, ਬਾਦਸ਼ਾਹਾਂ ਦਾ ਬਾਦਸ਼ਾਹ ਬਣ ਜਾਂਦਾ ਹੈ। ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਬਣ ਜਾਏਗਾ। ਕਿਤਨਾ ਹੀ ਜਗਤ ਨੂੰ ਸਮਝਾਉ, ਇਹ ਗੁਰੂ ਕੋਲੋਂ ਨਹੀਂ ਮੰਗਦੇ, ਬੰਦਿਆਂ ਕੋਲੋਂ ਹੀ ਮੰਗਦੇ ਹਨ। ਆਪਣੇ ਦੁੱਖਾਂ ਦੀ ਨਵਿਰਤੀ ਦੀ ਪ੍ਰਾਰਥਨਾ ਪਰਮਾਤਮਾ ਅੱਗੇ ਨਹੀਂ ਕਰਦੇ। ਐਧਰ ਓਧਰ ਰੌਲਾ ਪਾਉਂਦੇ ਨੇ, ਜਿਹੜੇ ਆਪ ਦੁੱਖੀ ਹੁੰਦੇ ਨੇ ਉਨ੍ਹਾਂ ਦੇ ਅੱਗੇ ਫਰਿਆਦਾਂ ਕਰਦੇ ਨੇ, ਜੋਦੜੀਆਂ ਕਰਦੇ ਨੇ। ਸਤਿਗੁਰ ਦੇਵ ਜੀ ਮਹਾਰਾਜ ਇਥੇ ਫ਼ੁਰਮਾਨ ਪਏ ਕਰਦੇ ਨੇ, ਹੇ ਪ੍ਰਭੂ ! ਇਹ ਤੇਰੇ ਨੇ। ਨੰਦ ਲਾਲ ਹੱਥ ਜੋੜ ਕੇ ਜੋ ਬੇਨਤੀ ਪਏ ਕਰਦੇ ਨ ਪੜ੍ਹ ਲੈਣਾ।

*ਗਦਾਇ ਕੂਇ ਤੁਰਾ ਮੈਲਿ ਬਾਦਸ਼ਾਹੀ ਨੀਸਤ*
*ਹਵਾਇ ਸਲਤਨਤੋ ਜ਼ੋਕਿ ਕਜ ਕੁਲਾਹੀ ਨੀਸਤ।*

(ਗ਼ਜ਼ਲਾਂ 7)

ਐ ਮੇਰੇ ਪਾਤਸ਼ਾਹ ! ਕੋਈ ਭੁੱਲ ਕੇ ਵੀ ਤੁਹਾਡੀ ਗਲੀ ਵਿਚੋਂ ਲੰਘ ਜਾਏ ਨ, ਉਹ ਦੋ ਜਹਾਨਾਂ ਦੀ ਬਾਦਸ਼ਾਹਤ ਨੂੰ ਠੁਕਰਾ ਦਿੰਦਾ ਹੈ। ਉਹ ਇਤਨਾ ਮਾਲਾਮਾਲ ਹੋ ਜਾਂਦਾ ਹੈ। ਮੈਂ ਤੇ ਬੂਹਾ ਮੱਲ ਕੇ ਬੈਠਾ ਹੋਇਆ ਹਾਂ। ਦਰ ਤੇ ਬੈਠਾ ਹੋਇਆ ਹਾਂ। ਮੈਨੂੰ ਕਿਹੜੀ ਚੀਜ਼ ਦੀ ਲੋੜ ਹੈ। ਜਿਹੜਾ ਲੰਘ ਜਾਏ ਤੇ ਮਾਲਾ ਮਾਲ ਹੋ ਜਾਂਦਾ ਹੈ ਅਤੇ ਜਿਹੜਾ ਹਰ ਵਕਤ ਕਦਮਾਂ ਵਿਚ ਪਿਆ ਰਹਿੰਦਾ ਹੈ ਉਸ ਦੇ ਕੋਲ ਕਿਹੜੀ ਚੀਜ਼ ਦੀ ਕਮੀ ਹੈ।

*ਗਦਾਇ ਕੂਇ ਤੁਰਾ...।*

ਤੇਰੀ ਗਲੀ ਦਾ ਜਿਹੜਾ ਮੰਗਤਾ ਹੈ ਉਹ ਵੀ ਬਾਦਸ਼ਾਹ ਬਣ ਜਾਂਦਾ ਹੈ। ਤੇਰੀ ਗਲੀ ਦਾ ਜੋ ਭਿਖਾਰੀ ਹੈ ਉਹ ਵੀ ਸ਼ਹਿਨਸਾਹਾਂ ਦਾ ਸ਼ਹਿਨਸ਼ਾਹ ਬਣ ਜਾਦਾ ਹੈ। ਗਦਾਇ ਕਹਿੰਦੇ ਨੇ ਭਿਖਾਰੀ ਨੂੰ। ਕੂਇ ਕਹਿੰਦੇ ਨੇ ਗਲੀ ਨੂੰ।

*ਗਦਾਇ ਕੂਇ ਤੁਰਾ ਮੈਲਿ ਬਾਦਸ਼ਾਹੀ ਨੀਸਤ।*
*ਹਵਾਇ ਸਲਤਨਤੋ ਜ਼ੋਕਿ ਕਜਕੁਲਾਹੀ ਨੀਸਤ।*

ਐਹ ਮੇਰੇ ਪਾਤਸ਼ਾਹ ! ਭੁੱਲ ਕੇ ਕੋਈ ਮੰਗਤਾ ਤੁਹਾਡੀ ਗਲੀ ਵਿਚੋਂ ਲੰਘ ਜਾਏ ਦੋ ਜਹਾਨਾਂ ਦੀ ਬਾਦਸ਼ਾਹਤ ਨੂੰ ਠੁਕਰਾ ਦਿੰਦਾ ਹੈ। ਇਤਨਾ ਮਾਲਾਮਾਲ ਹੋ ਜਾਂਦਾ ਹੈ ਤੇ ਮਹਾਰਾਜ ਫਿਰ ਮੈਨੂੰ ਕੀ ਕਮੀ ਹੈ। ਮੈਂ ਤੇ ਦਰ ਮੱਲ ਕੇ ਬੈਠਾ ਹੋਇਆ ਹਾਂ। ਮੈਂ ਤੇ ਇਸ ਜਗ੍ਹਾ ਬੈਠਾ ਹੋਇਆ ਹਾਂ। ਕਹਿੰਦੇ ਨੇ, ਕ੍ਰਿਤ ਕੋਲੋਂ ਕੀ ਮੰਗਣਾ, ਕਰਤੇ ਕੋਲੋਂ ਮੰਗ। ਕ੍ਰਿਤ ਕੋਲੋਂ ਮੰਗਦਾ ਹੈ। ਜਨਮ ਤੋਂ ਲੈ ਕੇ ਮਰਣ ਤਕ ਮੰਗਤਾ ਹੀ ਬਣਿਆ ਰਹੇਗਾ। ਕਰਤੇ ਕੋਲੋਂ ਮੰਗਦਾ ਹੈ, ਬਾਦਸ਼ਾਹਾਂ ਦਾ ਬਾਦਸ਼ਾਹ ਬਣ ਜਾਂਦਾ ਹੈ। ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਬਣ ਜਾਏਗਾ।

ਕਿਤਨਾ ਹੀ ਜਗਤ ਨੂੰ ਸਮਝਾਉ, ਇਹ ਗੁਰੂ ਕੋਲੋਂ ਨਹੀਂ ਮੰਗਦੇ, ਬੰਦਿਆਂ ਕੋਲੋਂ ਹੀ ਮੰਗਦੇ ਹਨ। ਆਪਣੇ ਦੁੱਖਾਂ ਦੀ ਨਵਿਰਤੀ ਦੀ ਪ੍ਰਾਰਥਨਾ ਪਰਮਾਤਮਾ ਅੱਗੇ ਨਹੀਂ ਕਰਦੇ। ਐਧਰ ਓਧਰ ਰੌਲਾ ਪਾਉਂਦੇ ਨੇ, ਜਿਹੜੇ ਆਪ ਦੁੱਖੀ ਹੁੰਦੇ ਨੇ ਉਨ੍ਹਾਂ ਦੇ ਅੱਗੇ ਫਰਿਆਦਾਂ ਕਰਦੇ ਨੇ, ਜੋਦੜੀਆਂ ਕਰਦੇ ਨੇ। ਸਤਿਗੁਰ ਦੇਵ ਜੀ ਮਹਾਰਾਜ ਇਥੇ ਫ਼ਰਮਾਨ ਪਏ ਕਰਦੇ ਨੇ ਹੇ ਪ੍ਰਭੂ ! ਤੇਰੇ ਕੋਲੋਂ ਜੇ ਮੰਗੀਏ, ਤੇਰੀ ਦਾਤ ਦੇ ਨਾਲ ਹੀ ਰਜੇਵਾਂ ਹੈ, ਉਂਝ ਰਜੇਵਾਂ ਨਹੀਂ।

**ਅਨਦੁ ਭਇਆ ਸੁਖ ਸਹਜਿ ਸਮਾਣੇ**
**ਸਤਿਗੁਰ ਮੇਲਿ ਮਿਲਾਈ॥੨॥**

ਹੇ ਪ੍ਰਭੂ ! ਤੇਰੀ ਦਾਤ ਰਜਾ ਦਿੰਦੀ ਹੈ, ਮਹਾਨ ਬਣਾ ਦਿੰਦੀ ਹੈ। ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਬਣਾ ਦਿੰਦੀ ਹੈ, ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ, ਖੇੜਾ ਤੇ ਖੁਸ਼ੀ ਮੁਯੱਸਰ ਹੋ ਜਾਂਦੀ ਏ। ਅੰਦਰ ਦਾ ਲੋਭ ਸ਼ਾਂਤ ਹੋ ਜਾਂਦਾ ਹੈ, ਮਿਟ ਜਾਂਦਾ ਹੈ।

**ਮਨ ਨਾਮੁ ਜਪਿ ਨਾਮੁ ਆਰਾਧਿ**
**ਅਨਦਿਨੁ ਨਾਮੁ ਵਖਾਣੀ॥**

ਹੇ ਮਨ ! ਤਾਂ ਤੇ ਤੂੰ ਅਨਦਿਨ ਨਾਮ ਜਪ। ਨਾਮ ਦੇ ਵਿਚ ਧਿਆਨ ਜੋੜ। ਦਿਨ ਰਾਤ ਨਾਮ ਹੀ ਜਪ, ਨਾਮ ਹੀ ਜਪ, ਨਾ ਮੰਗ ਮਨੁਖ ਕੋਲੋਂ।

**ਉਪਦੇਸੁ ਸੁਣਿ ਸਾਧ ਸੰਤਨ ਕਾ**
**ਸਭ ਚੂਕੀ ਕਾਣਿ ਜਮਾਣੀ॥**

ਸੰਤ ਜਨਾਂ ਦਾ ਉਪਦੇਸ਼ ਸੁਣ, ਗੁਰੂ, ਪੀਰ, ਪੈਗੰਬਰਾਂ ਦੀ ਬਾਨੀ ਸੁਣ ਤਾਂਕਿ ਜਮਾਂ ਦੀ ਮੁਥਾਜੀ, ਲੋਕਾਂ ਦੀ ਮੁਥਾਜੀ ਤੇਰੀ ਮਿਟ ਜਾਏ, ਬੰਦਿਆਂ ਕੋਲੋਂ ਮੰਗਣਾ ਤੇਰਾ ਮਿਟ ਜਾਏ।

**ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ**
**ਸੇ ਲਾਗੇ ਗੁਰ ਕੀ ਬਾਣੀ॥੩॥**

ਜਿੰਨ੍ਹਾਂ ਤੇ ਮਿਹਰਾਮਤ ਹੋ ਜਾਂਦੀ ਹੈ, ਕ੍ਰਿਪਾ ਹੋ ਜਾਂਦੀ ਹੈ, ਪੂਰਬਲੇ ਸੰਜੋਗ ਹੁੰਦੇ ਨੇ, ਉਹ ਪ੍ਰਭੂ ਫਿਰ ਤੇਰੀ ਬਾਨੀ ਨਾਲ ਹੀ ਜੁੜਦੇ ਨੇ, ਤੇ ਤੇਰੇ ਕੋਲੋਂ ਹੀ ਮੰਗਦੇ ਨੇ।

**ਕੀਮਤਿ ਕਉਣੁ ਕਰੈ ਪ੍ਰਭ ਤੇਰੀ**
**ਤੂੰ ਸਰਬ ਜੀਆ ਦਇਆਲਾ॥**

ਹੇ ਪ੍ਰਭੂ ! ਜੋ ਤੇਰੀ ਦਾਤ ਹੈ ਉਸਦੀ ਕੀ ਕੀਮਤ। ਉਹ ਸੀਮਾ ਵਿਚ ਨਹੀਂ ਹੈ, ਤੇਰਾ ਦਿੱਤਾ ਹੋਇਆ ਸੀਮਾ ਵਿਚ ਨਹੀਂ ਹੈ। ਅਸੀਮ ਹੈ, ਮੈਂ ਐਸਾ ਦੇਖਿਆ ਹੈ, ਅਗਰ ਕੋਈ ਅਨੁਭਵੀ ਕਵੀ ਹੈ ਤੇ ਉਹ ਵੀ ਕਹਿ ਦਿੰਦਾ ਹੈ, ਕਵਿਤਾ

ਦਾ ਅੰਤ ਨਹੀਂ ਹੈ, ਅਸੀਮ ਹੈ, ਅਸੀਮ ਹੈ। ਸੰਗੀਤ ਦਾ ਅੰਤ ਨਹੀਂ ਹੈ, ਅਸੀਮ ਹੈ, ਅਸੀਮ ਹੈ। ਗਿਆਨ ਦਾ ਅੰਤ ਨਹੀਂ ਹੈ, ਅਸੀਮ ਹੈ, ਅਸੀਮ ਹੈ। ਹੇ ਪਰਿਪੂਰਨ ਪਰਮਾਤਮਾ ! ਪਦਾਰਥਾਂ ਦਾ ਵੀ ਕੋਈ ਅੰਤ ਨਹੀਂ ਹੈ ਅਸੀਮ ਹਨ, ਅਸੀਮ ਹਨ। ਤੂੰ ਅਸੀਮ ਹੈਂ ਤੇਰੀਆਂ ਦਾਤਾਂ ਵੀ ਅਸੀਮ ਨੇ। ਹੇ ਪਰਿਪੂਰਨ ਪਰਮਾਤਮਾ ! ਕੌਣ ਕੀਤਮ ਪਾਵੇ, ਕੌਣ ਨਾਪੇ ਕੌਣ ਤੋਲੇ ਤੂੰ ਮਨੁਖ ਨੂੰ ਮਹਾਨ ਬਣਾ ਦਿੰਦਾ ਹੈਂ, ਕਿਉਂਕਿ ਤੇਰੀਆਂ ਦਾਤਾਂ ਅਸੀਮ ਨੇ, ਜਿੰਨ੍ਹਾਂ ਦਾ ਕੋਈ ਮੁੱਲ ਨਹੀਂ, ਕੋਈ ਕੀਮਤ ਨਹੀਂ।

**ਸਭਿ ਕਿਛੁ ਕੀਤਾ ਤੇਰਾ ਵਰਤੈ**
**ਕਿਆ ਹਮ ਬਾਲ ਗੁਪਾਲਾ।।**

ਹੇ ਪਰਿਪੂਰਨ ਪਰਮਾਤਮਾ ! ਸਭ ਕੁਛ ਤੇਰੀ ਕ੍ਰਿਤ ਹੈ, ਅਸੀਂ ਤੇ ਤੇਰੇ ਬੱਚੇ ਹਾਂ। ਤੂੰ ਸਾਡਾ ਪਾਲਣਹਾਰਾ ਹੈਂ। ਤੂੰ ਪਿਤਾ ਦੀ ਤਰ੍ਹਾਂ ਹੈਂ ਅਸੀਂ ਤੇਰੇ ਬਾਲਕ ਹਾਂ।

**ਰਾਖਿ ਲੇਹੁ ਨਾਨਕੁ ਜਨੁ ਤੁਮਰਾ**
**ਜਿਉ ਪਿਤਾ ਪੂਤ ਕਿਰਪਾਲਾ।।੪।।੧।।**

ਭਾਵੇਂ ਲੱਖ ਗਲਤੀਆਂ ਕਰਦਾ ਹੈ ਬੱਚਾ, ਪਿਉ ਫਿਰ ਵੀ ਕਠੋਰ ਨਹੀਂ ਹੁੰਦਾ। ਦਇਆ ਦੇ ਘਰ ਵਿਚ ਆ ਕੇ ਬੱਚੇ ਨੂੰ ਗਲ ਨਾਲ ਲਾਉਂਦਾ ਹੈ। ਸਾਰੀਆਂ ਦਾਤਾਂ ਜੋ ਹਨ, ਦੇਂਦਾ ਹੈ। ਹੇ ਪ੍ਰਭੂ ! ਤੇਰੇ ਬੱਚੇ ਹਾਂ ਸਦੀਵੀ ਗਲ ਨਾਲ ਲਾਈ ਰਖ। ਇਸ ਤਰ੍ਹਾਂ ਸਾਡੀ ਪਾਲਣਾ ਕਰ ਜਿਵੇਂ ਸਰੀਰਕ ਪਿਤਾ ਆਪਣੇ ਬੱਚੇ ਦੀ ਦੇਖ ਰੇਖ ਕਰਦਾ ਹੈ। ਹੇ ਪ੍ਰਭੂ ! ਹਰ ਵਕਤ ਆਪਣੇ ਚਰਨਾਂ ਨਾਲ ਜੋੜੀ ਰਖ। ਹਰ ਵਕਤ ਆਪਣਾ ਪਿਆਰ ਬਖਸ਼ੀ ਰਖ ਤਾਂਕਿ ਅਸੀਂ ਹਰ ਵਕਤ ਤੇਰੇ ਨਾਲ ਜੁੜੇ ਰਹੀਏ।



# ਕਰਮ ਪ੍ਰਧਾਨਤਾ

**ਧਨਾਸਰੀ ਮਹਲਾ ੫**

**ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ।।
ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ।।੧।।
ਮਾਇਆ ਮੋਹ ਭੂਲੋ ਅਵਰੈ ਹੀਤ।।ਹਰਿ ਚੰਦਉਰੀ ਬਨ
ਹਰ ਪਾਤ ਰੇ ਇਹੈ ਤੁਹਾਰੋ ਬੀਤ।।੧।।ਰਹਾਉ।।ਚੰਦਨ
ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ ।।
ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ
ਪ੍ਰੀਤਿ।।੨।।ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ
ਪਵਿਤ ਪੁਨੀਤ।। ਜਾਤ ਅਕਾਰਥ ਜਨਮੁ ਪਦਾਰਥ ਕਾਚ
ਬਾਦਰੈ ਜੀਤ।।੩।।ਜਨਮ ਜਨਮ ਕੇ ਕਿਲਵਿਖ ਦੁਖ ਭਾਗੇ
ਗੁਰਿ ਗਿਆਨ ਅੰਜਨੁ ਨੇਤ੍ਰ ਦੀਤ।। ਸਾਧ ਸੰਗਿ ਇਨ
ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ।।੪ ।। ੯।।**

(ਸ੍ਰੀ.ਗੁ.ਗ੍ਰੰ.ਸਾ.ਅੰਗ 673)

ਇਹ ਪਾਵਨ ਪਵਿੱਤਰ ਵਾਕ ਬਾਣੀ ਦੇ ਬੋਹਿਥ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਧਨਾਸਰੀ ਰਾਗ ਵਿਚ ਹੈ। ਜਿਸ ਵਿਚ ਮੇਰੇ ਪਾਤਸ਼ਾਹ ਨੇ ਕਰਮ ਪ੍ਰਧਾਨਤਾ ਦਾ ਜ਼ਿਕਰ ਕੀਤਾ ਹੈ। ਕਰਣੀ ਦਾ, ਕਰਮ ਦਾ, ਸਾਰੇ ਸ਼ਬਦ ਵਿਚ ਏਹੀ ਹੈ। ਕਰਮ ਦੀ ਜ਼ਿੰਮੇਵਾਰੀ ਸਿਰਫ ਮਨੁਖ ਤੇ ਆਇਦ ਹੁੰਦੀ ਹੈ, ਪਸ਼ੂਆਂ ਤੇ ਨਹੀਂ, ਪੰਛੀਆਂ ਤੇ ਨਹੀਂ, ਬਨਸਪਤੀ ਨਾਲ ਨਹੀਂ, ਪੱਥਰਾਂ ਦੇ ਨਾਲ ਨਹੀਂ। ਕਰਮ ਦੀ ਜ਼ਿੰਮੇਵਾਰੀ ਸਿਰਫ ਮਨੁਖ ਦੀ ਹੈ, ਕੇਵਲ ਮਨੁਖ ਦੀ ਹੈ। ਮਨੁੱਖਾਂ ਵਿਚੋਂ ਵੀ, ਜੋ ਬਾਲਕ ਹੈ, ਤਿੰਨ ਸਾਲ ਦਾ ਹੈ, ਦੋ ਸਾਲ ਦਾ ਹੈ, ਚਾਰ ਸਾਲ ਦਾ ਹੈ, ਕਰਮ ਦੀ ਜ਼ਿੰਮੇਵਾਰੀ ਆਇਦ ਨਹੀਂ ਹੁੰਦੀ। ਕੁਝ ਅਰਸਾ ਹੋਇਆ ਇਕ ਚਾਰ ਸਾਲ ਦੇ ਬੱਚੇ ਨੇ ਆਪਣੀ ਸੁੱਤੀ ਹੋਈ ਮਾਂ ਦੇ ਮੂੰਹ ਵਿਚ ਜ਼ਹਿਰ ਪਾ ਦਿਤੀ ਸੀ, ਸ਼ੀਸ਼ੀ ਵਿਚ ਪਈ ਸੀ ਦਵਾਈ, ਜ਼ਹਿਰੀਲੀ, ਪਾ ਦਿੱਤੀ। ਮਾਂ ਮਰ ਗਈ। ਉਹ ਭੋਲਾ ਬੱਚਾ ਕਹਿੰਦਾ ਹੈ, ਪਤਾ ਨਹੀਂ ਮਾਂ ਨੂੰ ਮੈਂ ਕੀ

ਪਿਲਾਇਆ, ਮਾਂ ਸੌਂ ਗਈ। ਬਾਅਦ ਵਿਚ ਖੋਜ ਕੇ ਕਿਤੇ ਪਤਾ ਚਲਿਆ ਕਿ ਇਸ ਬੱਚੇ ਨੇ ਤੇ ਆਪਣੀ ਮਾਂ ਨੂੰ ਜ਼ਹਿਰ ਪਿਲਾ ਦਿੱਤਾ । ਮਸੂਮ ਨਾਦਾਨ ਨਾ-ਸਮਝ। ਨਾ ਅਦਾਲਤ ਸਜਾ ਦੇ ਸਕਦੀ ਹੈ, ਨਾ ਸਮਾਜ। ਉਸ ਨੂੰ ਕਾਤਲ ਵੀ ਕਰਾਰ ਨਹੀਂ ਦਿੱਤਾ ਜਾ ਸਕਦਾ। ਦੁਨੀਆਂ ਦੀ ਕੋਈ ਅਦਾਲਤ ਤਿੰਨ-ਚਾਰ ਸਾਲ ਦੇ ਬੱਚੇ ਨੂੰ ਸਜ਼ਾ ਨਹੀਂ ਦਿੰਦੀ। ਕਰਮ ਦੀ ਜ਼ਿੰਮੇਵਾਰੀ ਇਸ ਬੱਚੇ ਤੇ ਆਇਦ ਹੀ ਨਹੀਂ ਹੁੰਦੀ, ਲਾਗੂ ਨਹੀਂ ਹੁੰਦੀ ਕਿਉਂਕਿ ਜਿੱਥੇ ਪਸ਼ੂ ਅਚੇਤ ਨੇ, ਮਸੂਮ ਬੱਚਾ ਵੀ ਅਚੇਤ ਹੈ। ਮਹਾਰਾਜ ਕਹਿੰਦੇ ਨੇ :--

**ਬਾਲਕ ਬੁਧਿ ਅਚੇਤ॥**

ਕਰਮ ਦੀ ਜ਼ਿੰਮੇਵਾਰੀ ਅਚੇਤ ਤੇ ਲਾਗੂ ਨਹੀਂ ਹੁੰਦੀ। ਕਿਤਨਾ ਅਨਰਥ ਕਰ ਲਵੇ ਕੋਈ ਪਸ਼ੂ, ਔਰ ਕਰਦੇ ਨੇ। ਨਾਂ ਉਨ੍ਹਾਂ ਨੂੰ ਅਸੀਂ ਬੇਈਮਾਨ ਆਖਦੇ ਹਾਂ, ਨਾ ਕਾਤਲ ਆਖਦੇ ਹਾਂ, ਨਾ ਦੁਰਾਚਾਰੀ ਅਤੇ ਨਾ ਹੀ ਉਨ੍ਹਾਂ ਨੂੰ ਚੋਰ ਕਹਿੰਦੇ ਹਾਂ। ਜੰਗਲਾਂ ਦੇ ਹਿਰਨ ਖੇਤੀ ਖਾ ਲੈਂਦੇ ਨੇ। ਸ਼ੇਰ ਮਨੁਖਾਂ ਤੇ ਹਮਲੇ ਕਰ ਦਿੰਦੇ ਨੇ। ਸੱਪ ਬੰਦਿਆਂ ਨੂੰ ਵੀ ਡੰਗ ਮਾਰ ਦਿੰਦੇ ਨੇ। ਕਰਮ ਦੀ ਜ਼ਿੰਮੇਵਾਰੀ ਪਸ਼ੂਆਂ ਤੇ, ਪੰਛੀਆਂ ਤੇ, ਬਨਸਪਤੀ ਤੇ ਆਇਦ ਨਹੀਂ ਹੁੰਦੀ। ਮੈਂ ਦੁਹਰਾ ਦਿਆਂ, ਇਨ੍ਹਾਂ ਨੂੰ ਪ੍ਰਕਿਰਤੀ ਚਲਾਉਂਦੀ ਏ। ਇਸ ਤਰ੍ਹਾਂ ਚਲਾਉਂਦੀ ਏ ਜਿਵੇਂ ਕੋਈ ਸੁੱਤਾ ਹੋਇਆ ਬੱਚਾ ਮਾਂ ਦੀ ਗੋਦ ਵਿਚ ਹੈ। ਮਾਂ ਚਲ ਰਹੀ ਹੈ, ਬੱਚਾ ਵੀ ਚਲ ਰਿਹਾ ਹੈ। ਬੱਚਾ ਆਪਣੇ ਆਪ ਵਿਚ ਨਹੀਂ ਚਲ ਰਿਹਾ, ਮਾਂ ਦਾ ਚਲਾਇਆ ਹੀ ਚਲ ਰਿਹਾ ਹੈ। ਪ੍ਰਕਿਰਤੀ ਚਲਾ ਰਹੀ ਹੈ, ਅਚੇਤ ਨੇ। ਅਚੇਤ ਨੂੰ ਪ੍ਰਕਿਰਤੀ ਚਲਾਉਂਦੀ ਹੈ। ਚਲਦੀ ਚਲਦੀ ਮਾਂ ਕਿਧਰੇ ਗਿਰ ਗਈ ਏ, ਉਸਨੂੰ ਸੱਟ ਲਗ ਗਈ ਏ, ਬੱਚੇ ਨੂੰ ਵੀ ਸੱਟ ਲਗ ਗਈ ਏ। ਇਹ ਜ਼ਿੰਮੇਵਾਰੀ ਵੀ ਪ੍ਰਕਿਰਤੀ ਦੀ ਹੈ ਉਸ ਬੱਚੇ ਦੀ ਨਹੀਂ। ਉਹ ਤੇ ਮਾਂ ਦੀ ਗੋਦ ਵਿਚ ਸੀ ਅਚੇਤ, ਸੁੱਤਾ ਹੋਇਆ। ਪਸ਼ੂ ਜੋ ਕੁਝ ਵੀ ਕਰਦੇ ਨੇ, ਕੋਈ ਪਸ਼ੂ ਜ਼ਿੰਮੇਵਾਰ ਨਹੀਂ ਹੈ। ਉਨ੍ਹਾਂ ਤੇ ਜ਼ਿੰਮੇਵਾਰੀ ਆਇਦ ਨਹੀਂ ਹੋ ਸਕਦੀ। ਰੂਏ-ਜ਼ਮੀਨ ਦੇ ਵਿਚ ਕੇਵਲ ਇਕ ਮਨੁਖ ਹੀ ਹੈ ਜੋ ਔਸਤਨ ਇਤਨਾ ਸੁਚੇਤ ਹੋ ਗਿਆ ਹੈ ਕਿ ਕਰਮ ਨੂੰ ਸਮਝ ਸਕਦਾ ਹੈ। ਪਤਾ ਹੈ ਇਸਨੂੰ ਕਿ ਮੈਂ ਅੱਗ ਦੇ ਵਿਚ ਹੱਥ ਪਾਵਾਂਗਾ, ਜਲ ਜਾਵਾਂਗਾ। ਪਤਾ ਹੈ ਇਸ ਨੂੰ, ਮੈਂ ਇਸ ਖੱਡ ਵਿਚ ਗਿਰਾਂਗਾ, ਟੁਕੜੇ ਟੁਕੜੇ ਹੋ ਜਾਵਾਂਗਾ। ਪਤਾ ਹੈ ਇਸ ਮਨੁਖ ਨੂੰ, ਮੈਂ ਜ਼ਹਿਰ ਪੀਆਵਾਂਗਾ ਮਰ ਜਾਵੇਗਾ। ਇਸ ਵਾਸਤੇ ਅਗਰ ਕੋਈ ਮਨੁਖ ਅਨਰਥ ਕਰਦਾ ਹੈ, ਗਲਤ ਕਰਮ ਕਰਦਾ ਹੈ ਤੇ ਇਹ ਆਖੇ ਮੈਨੂੰ ਪਤਾ ਨਹੀਂ ਸੀ। ਗੁਰਬਾਣੀ ਤੇ ਐਸਾ ਨਹੀਂ ਮੰਨਦੀ :-

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥੨੧੬॥**

(ਸ੍ਰੀ ਗੁ. ਗ੍ਰੰ. ਸਾ.ਅੰਗ 1376)

ਜਿਵੇਂ ਪਸ਼ੂਆਂ ਨੂੰ ਉਪਦੇਸ਼ ਦੇਣ ਦੀ ਲੋੜ ਨਹੀਂ। ਅਚੇਤ ਨੇ, ਪੰਛੀਆਂ ਨੂੰ ਕਥਾ ਸੁਣਾਉਣ ਦੀ ਲੋੜ ਨਹੀਂ, ਅਚੇਤ ਨੇ, ਬਨਸਪਤੀ ਨੂੰ ਸੰਦੇਸ਼, ਉਪਦੇਸ਼ ਸੁਣਾਉਣ ਦੀ ਕੋਈ ਲੋੜ ਨਹੀਂ, ਅਚੇਤ ਨੇ। ਅਗਰ ਵਾਕਈ ਮਨੁਖ ਵੀ ਪੂਰਨ ਅਚੇਤ ਹੈ ਫਿਰ ਕਥਾ ਕੀਰਤਨ ਕਿਉਂ ਸੁਣਾਈਏ। ਫਿਰ ਐਨੇ ਅਵਤਾਰੀ ਪੁਰਸ਼ਾਂ ਨੇ ਕਿਉਂ ਮਿਹਨਤ ਕੀਤੀ। ਏਨੇ ਗ੍ਰੰਥ ਰਚੇ, ਏਨਾ ਗਿਆਨ ਰਚਿਆ। ਮਨੁਖ ਇਤਨਾ ਸੁਚੇਤ ਜ਼ਰੂਰ ਹੋ ਗਿਆ ਹੈ ਕਿ ਕਰਮ ਨੂੰ ਸਮਝਦਾ ਹੈ। ਇਸ ਨੂੰ ਪਤਾ ਹੈ ਮੇਰਾ ਹੱਥ ਬਲਦੀ ਹੋਈ ਅੱਗ ਵਿਚ ਚਲਾ ਗਿਆ, ਜਲੇਗਾ। ਲੇਕਿਨ ਮਨੁਖ ਥੋੜ੍ਹਾ-ਬਹੁਤ ਸਿਰਫ ਆਪਣੇ ਤਨ ਦੇ ਪ੍ਰਤੀ ਸੁਚੇਤ ਹੈ, ਮਨ ਦੇ ਪ੍ਰਤੀ ਨਹੀਂ। ਮਨ ਸਾਡਾ ਸੂਖਸ਼ਮ ਸਰੀਰ ਹੈ ਔਰ ਇਹ ਪ੍ਰਾਣਾਂ ਦੇ ਆਸਰੇ ਤੇ ਖੜਾ ਹੈ। ਇਸ ਵਾਸਤੇ ਸੂਖਸ਼ਮ ਸਰੀਰ ਨੂੰ ਕਈ ਹਵਾ ਵੀ ਕਹਿ ਦਿੰਦੇ ਹਨ। ਇਹ ਤੇ ਹਵਾ ਹੈ। ਜਿਤਨਾ ਅਸੀਂ ਖਾਂਦੇ ਪੀਂਦੇ ਹਾਂ ਇਹ ਇਸ ਅਸਥੂਲ ਸਰੀਰ ਦੇ ਵਿਚ ਚਲਾ ਜਾਂਦਾ ਹੈ। ਜਿਤਨਾ ਸੋਚਦੇ ਵਿਚਾਰਦੇ ਵੇਖਦੇ ਹਾਂ ਉਹ ਸੂਖਸ਼ਮ ਸਰੀਰ ਦੇ ਵਿਚ ਆ ਜਾਂਦਾ ਹੈ। ਉਥੇ ਜਮ੍ਹਾ ਹੁੰਦਾ ਹੈ। ਸਾਡੇ ਦੋ ਸਰੀਰ ਨੇ :--

1. ਸੂਖਸ਼ਮ
2. ਅਸਥੂਲ

ਸਾਡੇ ਗੁਰੂ ਘਰ ਦੀ ਵੀ ਇਕ ਕਥਾ ਹੈ, ਬਾਹਰ ਦੀਆਂ ਤੇ ਬਹੁਤ ਸਾਰੀਆਂ ਨੇ, ਬਾਬਾ ਰਾਮਰਾਇ ਨੇ ਆਪਣੀ ਪਤਨੀ ਨੂੰ ਆਖਿਆ। ਧੰਨ ਗੁਰੂ ਹਰਿਰਾਇ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ, ਬਈ ਮੈਂ ਇਸ ਸਰੀਰ ਵਿਚੋਂ ਜਾ ਰਿਹਾ ਹਾਂ ਕੁਝ ਦਿਨਾਂ ਲਈ ਗਾਲਬਨ ਪੰਜ ਦਿਨਾਂ ਲਈ ਤੇ ਪੰਜ ਦਿਨ ਤਕ ਤੂੰ ਮੇਰੇ ਇਸ ਅਸਥੂਲ ਸਰੀਰ ਦੀ ਦੇਖ ਰੇਖ ਕਰੀਂ। ਇਹ ਕਥਾ ਹੈ ਗੁਰ ਪ੍ਰਤਾਪ ਸੂਰਜ ਵਿਚ, ਇਹ ਕਥਾ ਹੈ ਗੁਰਮਤਿ ਦੇ ਇਤਿਹਾਸ ਵਿਚ। ਦੋ ਦਿਨ ਤਕ ਪੂਰੀ ਹਿਫ਼ਾਜ਼ਤ ਕਰਦੀ ਰਹੀ ਤੇ ਮਸੰਦਾਂ ਨੂੰ ਕਿਧਰੇ ਇਸ ਘਟਨਾ ਦਾ ਪਤਾ ਚਲ ਗਿਆ। ਮਸੰਦ ਪਹਿਲੇ ਹੀ ਗੁਰੂ ਘਰ ਤੋਂ ਟੁੱਟ ਕੇ ਬਾਬਾ ਪ੍ਰਿਥੀ ਚੰਦ ਨਾਲ ਜੁੜੇ ਹੋਏ ਸਨ, ਬਾਅਦ ਵਿਚ ਰਾਮਰਾਏ ਨਾਲ। ਜਿੰਨ੍ਹਾਂ ਮਸੰਦਾਂ ਦੀ ਅਸਥਾਪਨਾ ਗੁਰੂ ਅਮਰਦਾਸ ਜੀ ਮਹਾਰਾਜ ਨੇ ਕੀਤੀ ਸੀ। ਮਸੰਦ ਫ਼ਾਰਸੀ ਦਾ ਲਫਜ਼ ਹੈ, ਮਸਨਦ। ਉਸਦਾ ਪੰਜਾਬੀ ਉਚਾਰਣ ਹੈ ਮਸੰਦ। ਮਸਨਦ *ਮੰਜੀ*, ਮਸਨਦ *ਚੌਕੀ*, ਮਸਨਦ *ਛੋਟਾ ਸਿੰਘਾਸਨ*। ਆਪਣੇ ਤਖਤ ਦੇ ਨਾਲ, ਜੋ ਛੋਟਾ ਤਖਤ ਗੁਰੂ ਅਮਰਦਾਸ ਜੀ ਮਹਾਰਾਜ ਨੇ, ਜੋ 22 ਮਨੁਖਾਂ ਨੂੰ ਬਖਸ਼ਿਸ਼ ਕੀਤਾ ਸੀ। ਤਖ਼ਤ ਨੂੰ, ਚੌਕੀ ਨੂੰ,

ਮੰਜੀ ਨੂੰ ਪਰਸ਼ੀਅਨ ਵਿਚ ਕਹਿੰਦੇ ਨੇ ਮਸਨਦ। ਮੁਗਲਾਂ ਦਾ ਰਾਜ ਸੀ, ਸਰਕਾਰੀ ਭਾਸ਼ਾ ਪਰਸ਼ੀਅਨ ਸੀ ਇਸ ਕਰਕੇ ਆਮ ਬੋਲ ਚਾਲ ਵਿਚ ਇਹ ਅਲਫ਼ਾਜ਼ ਬਹੁਤ ਆ ਗਏ ਸਨ। ਮਸਨਦ ਦਾ ਪੰਜਾਬੀ ਉਚਾਰਣ ਹੋ ਗਿਆ ਮਸੰਦ। ਇਹ 22 ਸਨ। ਇਨ੍ਹਾਂ ਵਿਚ ਤਿੰਨ ਬੀਬੀਆਂ ਸਨ, 19 ਪੁਰਸ਼ ਸਨ। ਮਹਾਰਾਜ ਨੇ ਪ੍ਰਚਾਰ ਦੀ ਜ਼ਿੰਮੇਵਾਰੀ ਇਨ੍ਹਾਂ ਨੂੰ ਸੌਂਪੀ। ਪ੍ਰਬੰਧ ਇਹੀ ਕਰਦੇ ਸਨ। ਪਰ ਜਿਹੜਾ ਹੁਣ ਗੁਰਮਤਿ ਦਾ ਪ੍ਰਚਾਰ ਕਰੇ, ਪ੍ਰਬੰਧ ਕਰੇ, ਥਾਂ ਥਾਂ ਤੇ ਅਤੇ ਦੂਰ ਦੂਰ ਜਾਏ, ਸੰਗਤਾਂ ਨੇ ਸਨਮਾਨ ਕੀਤਾ, ਸਤਿਕਾਰ ਕੀਤਾ। ਇਤਨਾ ਜ਼ਿਆਦਾ ਕੀਤਾ, ਕਈਆਂ ਨੂੰ ਧਨ ਨਹੀਂ ਪਚਦਾ, ਕਈਆਂ ਨੂੰ ਪ੍ਰਭੁਤਾ ਵੀ ਨਹੀਂ ਪਚਦੀ:-

*ਐਸੋ ਕੋ ਜਨਮਿਓ ਜਗ ਮਾਹੀਂ।*
*ਪ੍ਰਭੁਤਾ ਪਾਇ ਜਾਸ ਮਦ ਨਾਹੀਂ।*

ਐਸਾ ਕਿਹੜਾ ਮਨੁਖ ਹੈ ਪ੍ਰਭੁਤਾ ਮਿਲੇ ਤੇ ਹੰਕਾਰੀ ਨਾ ਹੋਵੇ। ਐਸਾ ਕਿਹੜਾ ਮਨੁਖ ਹੈ, ਚੋਖਾ-ਚੰਗਾ ਧਨ ਮਿਲ ਗਿਆ ਹੈ ਤੇ ਹੰਕਾਰੀ ਨਾ ਹੋਵੇ। ਐਸਾ ਕਿਹੜਾ ਮਨੁਖ ਹੈ, ਚੰਗੀ-ਚੋਖੀ ਕੁਰਸੀ ਮਿਲ ਗਈ, ਸੱਤਾ ਮਿਲ ਗਈ ਏ ਤੇ ਹੰਕਾਰੀ ਨਾ ਹੋਵੇ। *ਐਸੋ ਕੋ ਜਨਮਿਓ ਜਗ ਮਾਹੀਂ। ਪ੍ਰਭੁਤਾ ਪਾਇ ਜਾਸ ਮਦ ਨਾਹੀਂ।* ਪ੍ਰਭੁਤਾ ਇਨ੍ਹਾਂ ਨੂੰ ਹਜ਼ਮ ਨਾ ਹੋਈ। ਹੰਕਾਰੀ ਹੋ ਗਏ, ਗੁਰੂ ਘਰ ਤੋਂ ਟੁੱਟ ਗਏ, ਇਨ੍ਹਾਂ ਵਿਚ ਕਈ ਆਪ ਹੀ ਗੁਰੂ ਬਣ ਬੈਠੇ। ਇਸ ਮਸੰਦ ਪ੍ਰਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਤਮ ਕਰ ਦਿੱਤਾ ਸੀ। ਮਸੰਦਾਂ ਨੇ ਬਾਬਾ ਰਾਮਰਾਇ ਦੀ ਅਰਥੀ ਬਣਾ ਲਈ, ਪਤਨੀ ਰੋਂਦੀ ਰਹੀ, ਬਈ ਮੈਨੂੰ ਕਹਿ ਗਏ ਨੇ ਪੰਜਵੇਂ ਦਿਨ ਮੈਂ ਵਾਪਸ ਆਵਾਂਗਾ, ਮੇਰੇ ਅਸਥੂਲ ਸਰੀਰ ਦੀ ਦੇਖ-ਰੇਖ ਕਰਨਾ। ਮੈਂ ਬਾਹਰ ਜਾ ਰਿਹਾ ਹਾਂ। ਇਸ ਤੋਂ ਇਕ ਗੱਲ ਸਪਸ਼ਟ ਹੋ ਗਈ ਸੂਖਸ਼ਮ ਸਰੀਰ ਅਲਗ ਹੈ। ਉਹ ਇਕ ਹਵਾ ਹੈ, ਯਾ ਇੰਜ ਕਹਿ ਲਉ ਉਹ ਪ੍ਰਾਣ ਮਈ ਕੋਸ਼ ਹੈ, ਪ੍ਰਾਣ-ਮਈ ਸਰੀਰ ਹੈ। ਕਹਿੰਦੇ ਨੇ ਸੌ ਸਾਲ ਪਹਿਲੇ ਬਨਾਰਸ ਦਾ ਰਾਜਾ ਵੀ ਇਸ ਤਰ੍ਹਾਂ ਕਰ ਲੈਂਦਾ ਸੀ। ਬੜਾ ਧਾਰਮਿਕ ਸੀ। ਆਦਿ ਸ਼ੰਕਰਾਚਾਰੀਆ ਜਿਹੜਾ ਹੋਇਆ ਹੈ, ਉਹ ਵੀ ਇਸ ਤਰ੍ਹਾਂ ਕਰ ਲੈਂਦਾ ਸੀ। ਬੜੇ ਬੜੇ ਯੋਗੀ ਵੀ ਕਰ ਲੈਂਦੇ ਸਨ। ਕਿਸੇ ਵਕਤ ਭੱਟਾਂ ਦੇ ਸਵਯੇ ਵਿਚੋਂ ਮੈਂ ਆਪ ਜੀ ਦੇ ਸਾਹਮਣੇ ਸਾਰਾ ਪ੍ਰਸੰਗ ਰਖ ਦਿਆਂਗਾ ਜੇ ਇਹੋ ਜਿਹਾ ਹੁਕਮਨਾਮਾ ਆਇਆ। ਸੂਖਸ਼ਮ ਸਰੀਰ ਹਰ ਇਕ ਦਾ ਅਲਗ ਹੈ। ਸਾਡੇ ਦੋ ਦੋ ਸਰੀਰ ਨੇ, **ਅਸਥੂਲ ਤੇ ਸੂਖਸ਼ਮ**। ਭੋਜਨ ਅਸਥੂਲ ਸਰੀਰ ਦੀ ਲੋੜ ਹੈ, ਸੂਖਸ਼ਮ ਦੀ ਨਹੀਂ। ਸੂਖਸ਼ਮ ਸਰੀਰ, ਮਨ ਕਰਕੇ ਜੋ ਸੁਣਿਆ ਗਿਆ ਹੈ, ਸੁਣਿਆ ਹੋਇਆ ਸੰਸਕਾਰਾਂ ਦੇ ਰੂਪ ਵਿਚ ਸੂਖਸ਼ਮ ਸਰੀਰ ਵਿਚ ਚਲਿਆ

ਜਾਏਗਾ। ਜਿਵੇਂ ਸਾਡੇ ਕੰਠ ਤੋਂ ਜਿਹੜੀ ਬੁਰਕੀ ਜਾਂਦੀ ਹੈ, ਚਬਾਈ ਹੋਈ ਜਾਂਦੀ ਹੈ। ਸਿੱਧੀ ਇੰਜ ਠੋਸ ਅੰਦਰ ਕਰਨੀ ਔਖੀ ਹੈ, ਚਬਾਈ ਹੋਈ ਜਾਂਦੀ ਹੈ। ਉਹੀ ਖ਼ੂਨ ਬਣਦੀ ਏ, ਉਹੀ ਮਾਸ ਬਣਦੀ ਏ। ਖ਼ੂਨ ਬਣ ਕੇ, ਖ਼ੂਨ ਦੀ ਜਦ ਪਰਤ ਦਰ ਪਰਤ ਜੰਮਦੀ ਹੈ, ਉਹੀ ਮਾਸ ਬਣਦੀ ਏ। ਉਹੀ ਚਰਬੀ ਬਣਦੀ ਏ। ਮਨ ਕਰਕੇ ਜੋ ਅਸੀਂ ਪੜ੍ਹਦੇ ਹਾਂ, ਸੁਣਦੇ ਹਾਂ, ਵੇਖਦੇ ਹਾਂ। ਮਨ ਕਰਕੇ, ਸੁਣੇ ਹੋਏ ਨੂੰ ਮਨ ਨੇ ਮੰਨ ਲਿਆ ਹੈ। ਵੇਖੇ ਹੋਏ ਨੂੰ ਮਨ ਨੇ ਮੰਨ ਲਿਆ ਹੈ। ਪੜ੍ਹੇ ਹੋਏ ਨੂੰ ਮਨ ਨੇ ਮੰਨ ਲਿਆ ਹੈ। ਉਹ ਫਿਰ ਸੂਖਸ਼ਮ ਸਰੀਰ ਵਿਚ ਸੰਸਕਾਰਾਂ ਦੇ ਰੂਪ ਵਿਚ ਸਮਾ ਜਾਂਦਾ ਹੈ। ਜਿੱਥੇ ਸਾਰਿਆਂ ਦਾ ਅਸਥੂਲ ਸਰੀਰ ਅਲਗ ਅਲਗ ਹੈ। ਸੂਖਸ਼ਮ ਸਰੀਰ ਵੀ ਅਲਗ ਅਲਗ ਹੈ। ਹਰ ਇਕ ਦੇ ਵੱਖ ਵੱਖ ਨੇ। ਜਿੱਥੇ ਇਹ ਆਕਾਰਿਕ ਸਰੀਰ ਅਲਗ ਅਲਗ ਹੈ, ਸੰਸਕਾਰਿਕ ਸਰੀਰ ਵੀ ਅਲਗ ਅਲਗ ਹਨ। ਕਹਿੰਦੇ ਨੇ ਮਸੰਦਾਂ ਨੇ ਅਰਥੀ ਬਣਾ ਲਈ, ਚਿਤਾ ਤੇ ਰੱਖ ਦਿੱਤਾ, ਅੱਗ ਲਾ ਦਿੱਤੀ। ਬਾਬਾ ਰਾਮਰਾਇ ਦਾ ਅੱਧੇ ਤੋਂ ਜ਼ਿਆਦਾ ਸਰੀਰ ਜਲ ਗਿਆ। ਉਪਰੋਂ ਉਪਰੋਂ ਢਾਂਚਾ ਜਲ ਗਿਆ। ਚਿਹਰਾ ਆਦਿ ਜਲ ਗਿਆ, ਚਿਤਾ ਤੇ ਜੋ ਰੱਖ ਦਿੱਤਾ। ਬਾਅਦ ਵਿਚ ਉਨ੍ਹਾਂ ਦਾ ਸੂਖਸ਼ਮ ਸਰੀਰ ਵਾਪਸ ਆਇਆ। ਕਹਿੰਦੇ ਨੇ ਆਵਾਜ਼ ਹੋਈ। ਐ ਮਸੰਦੋ ਤੁਸੀਂ ਮੈਨੂੰ ਜ਼ਿੰਦਾ ਸਾੜਿਆ ਹੈ, ਗੁਰੂ ਤੁਹਾਨੂੰ ਜ਼ਿੰਦਾ ਜਲਾਏਗਾ। ਸਰਾਪ ਦਿੱਤਾ। ਇਨ੍ਹਾਂ ਮਸੰਦਾਂ ਨੂੰ ਫਿਰ ਜ਼ਿੰਦਾ ਜਲਾ ਕੇ ਮਾਰਿਆ ਗਿਆ। ਇਸ ਦਾ ਮਤਲਬ ਤਵਾਰੀਖੀ ਸਬੂਤ, ਸੂਖਸ਼ਮ ਸਰੀਰ ਅਲਗ ਹੈ, ਅਸਥੂਲ ਅਲਗ ਹੈ। ਯਥਾਰਤ ਸਿਧਾਂਤ ਤਾਂ ਇਹੀ ਹੈ ਦੋ ਸਰੀਰ ਹਨ, ਤਨ ਤੇ ਮਨ। ਪ੍ਰਾਣ-ਮਈ ਸਰੀਰ ਤੇ ਇਹ ਅਸਥੂਲ ਸਰੀਰ(ਅੰਨ-ਪਾਣੀ ਦਾ ਪੁਤਲਾ) ਹੈ।

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1383)

ਸੂਖਸ਼ਮ ਸਰੀਰ ਦੇ ਵਿਚ ਪ੍ਰਭੂ ਦਾ ਨਾਮ, ਗਿਆਨ, ਆਤਮ ਤਤ ਜ਼ਿਆਦਾ ਸਮਾ ਜਾਣ, ਤੇ ਇਹ ਫਿਰ ਸਹਿਜੇ ਸਹਿਜੇ ਇਸ ਅਸਥੂਲ ਸਰੀਰ ਨਾਲੋਂ ਆਪਣਾ ਸੰਬੰਧ ਤੋੜਨ ਲਗ ਪੈਂਦੇ ਹਨ, ਅਲਗ ਹੋਣ ਲਗ ਪੈਂਦੇ ਨੇ। ਇਸ ਅਸਥੂਲ ਸਰੀਰ ਨੂੰ ਬੋਝ ਸਮਝਣ ਲਗ ਪੈਂਦੇ ਨੇ, ਭਾਰ ਸਮਝਣ ਲਗ ਪੈਂਦਾ ਹੈ, ਜੇਲ੍ਹ ਸਮਝਣ ਲਗ ਪੈਂਦਾ ਹੈ। ਇਹ ਤੇ ਮੈਂ ਜੇਲ੍ਹ ਦੇ ਵਿਚ ਬੰਦ ਹਾਂ। ਇਹ ਤੇ ਮੈਨੂੰ ਹੱਥ-ਕੜੀਆਂ ਲਗੀਆਂ ਹੋਈਆਂ ਹਨ। ਉਸ ਨੂੰ ਇਸ ਕਾਇਆ ਵਿਚ ਰਹਿਣਾ ਬੰਧਨ ਮਹਿਸੂਸ ਹੋਣ ਲਗ ਪੈਂਦਾ ਹੈ। ਕਈ ਦਫ਼ਾ ਇਸ ਤਰ੍ਹਾਂ ਦੇ ਪੁਰਸ਼ ਇਸ ਉਡੀਕ ਵਿਚ ਰਹਿਣ ਲਗ ਪੈਂਦੇ ਹਨ। ਦੋ ਤਰ੍ਹਾਂ ਦੇ ਇਸ ਤਰ੍ਹਾਂ ਦੇ ਮਨੁਖ ਹੁੰਦੇ ਹਨ, ਇਕ ਤੇ ਪਰਉਪਕਾਰ ਦੀ ਖ਼ਾਤਰ ਸੋਚਦੇ ਨੇ ਅਸਥੂਲ ਸਰੀਰ ਰਹੇ।

ਜਿਤਨਾ ਵੱਧ ਤੋਂ ਵੱਧ ਪਰਉਪਕਾਰ ਕਰ ਸਕੀਏ, ਚੰਗਾ ਹੈ। ਕੁਛ ਐਸੇ ਨੇ ਜੋ ਇਸ ਵਿਚ ਰੁਚੀ ਨਹੀਂ ਰਖਦੇ ਤੇ ਕਹਿੰਦੇ ਹਨ ਛੇਤੀ ਇਹ ਖ਼ਤਮ ਹੋਵੇ। ਉਹ ਫਿਰ ਮਰਨ ਨੂੰ ਪੂਰਨ-ਅਨੰਦ ਸਮਝਣ ਲਗ ਪੈਂਦੇ ਨੇ। ਇਹ ਮਾੜਾ-ਮੋਟਾ ਬੰਧਨ ਵੀ ਗਿਆ :--

**........ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਅਨੰਦੁ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1365)

ਇਹ ਫਿਰ ਉਹੀ ਕਹਿ ਸਕਦਾ ਹੈ, ਜਿਸ ਦਾ ਸੂਖਸ਼ਮ ਸਰੀਰ ਦਾ ਸੰਬੰਧ ਅਸਥੂਲ ਨਾਲੋਂ ਟੁੱਟ ਚੁਕਿਆ ਹੈ, ਅਲਗ ਹੋ ਗਏ ਨੇ। ਦੋ ਨੁਕਤੇ ਹੋਰ ਵੀ ਪੜ੍ਹ ਲੈਣਾ। ਜਿਥੇ ਸਤਿਸੰਗ ਹੋਵੇ, ਤੀਰਥ, ਪਵਿੱਤਰ ਸਤਿਸੰਗ, ਪ੍ਰਭੂ ਨਾਮ ਦਾ ਸਿਮਰਨ, ਜਪ ਤਪ, ਕਥਾ ਕੀਰਤਨ ਉਥੇ ਅਕਸਰ ਇਸ ਤਰ੍ਹਾਂ ਦੇ ਸੂਖਸ਼ਮ ਸਰੀਰ ਮੌਜੂਦ ਹੁੰਦੇ ਨੇ। ਜਿੰਨ੍ਹਾਂ ਦੇ ਅਸਥੂਲ ਸਰੀਰ ਤੇ ਜਲਾ ਦਿੱਤੇ ਗਏ, ਅੰਤ ਹੋ ਗਿਆ। ਲੇਕਿਨ ਪ੍ਰਭੂ ਵਿਚ ਲੀਨ ਨਹੀਂ ਹੋ ਸਕੇ, ਮੁਕਤ ਨਹੀਂ ਹੋ ਸਕੇ ਇਹ ਫਿਰ ਦੂਜੇ ਸਰੀਰ ਵਿਚ ਪੈਣਗੇ, ਅਸਥੂਲ ਸਰੀਰ ਦੇ ਵਿਚ। ਜਿਵੇਂ ਅਸਥੂਲ ਸਰੀਰ ਜਿੰਨ੍ਹਾਂ ਕੋਲ ਨੇ ਇਨ੍ਹਾਂ ਵਿਚੋਂ ਕਈ ਨੇਕ ਨੇ, ਕਈ ਬਦ ਨੇ, ਕਈ ਬਹੁਤ ਭਿਆਨਕ ਨੇ ਤੇ ਬੰਦਾ ਕਹਿੰਦਾ ਹੈ, ਇਹ ਮੇਰੇ ਮੱਥੇ ਨਾ ਹੀ ਲਗੇ ਤੇ ਚੰਗਾ ਹੈ :—

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1383)

**ਜੋ ਪ੍ਰਭ ਕੀਏ ਭਗਤਿ ਤੇ ਬਾਹਜ**
**ਤਿਨ ਤੇ ਸਦਾ ਡਰਾਨੇ ਰਹੀਐ॥**

(ਸ੍ਰੀ ਗੁ. ਗ੍ਰੰ. ਸਾ.ਅੰਗ 332)

ਕਬੀਰ ਕਹਿੰਦੇ ਨੇ ਡਰਦੇ ਹੀ ਰਹਿਣਾ ਚਾਹੀਦਾ ਹੈ ਪਤਾ ਨਹੀਂ ਕੀ ਕਰ ਦੇਣ। ਸਾਅਦੀ ਵੀ ਕਹਿੰਦੇ ਨੇ, ਹੇ ਖ਼ੁਦਾ ! ਡਰਦਾ ਹਾਂ ਮੈਂ ਤੇਰੇ ਕੋਲੋਂ ਅਤੇ ਫਿਰ ਉਨ੍ਹਾਂ ਕੋਲੋਂ ਵੀ ਡਰਦਾ ਹਾਂ ਜਿਹੜੇ ਤੈਥੋਂ ਨਹੀਂ ਡਰਦੇ, ਮੈਂ ਉਨ੍ਹਾਂ ਤੋਂ ਵੀ ਡਰਦਾ ਹਾਂ। ਡਰਦਾ ਮੈਂ ਤੈਥੋਂ ਵੀ ਹਾਂ, ਕਬੀਰ ਵੀ ਕਹਿੰਦੇ ਨੇ :-

**ਥਰਹਰ ਕੰਪੈ ਬਾਲਾ ਜੀਉ॥**
**ਨਾ ਜਾਨਉ ਕਿਆ ਕਰਸੀ ਪੀਉ॥**

(ਸ੍ਰੀ ਗੁ. ਗ੍ਰੰ. ਸਾ.ਅੰਗ 792)

ਪਤਾ ਨਹੀਂ ਪ੍ਰਭੂ ਨੇ ਕੀ ਕਰਨਾ ਹੈ, ਮੇਰੇ ਕਰਮਾਂ ਕਰਕੇ। ਡਰਦਾ ਹਾਂ ਮੈਂ ਤੈਥੋਂ, ਫਿਰ ਮੈਂ ਡਰਦਾ ਹਾਂ ਉਨ੍ਹਾਂ ਤੋਂ ਜੋ ਤੈਥੋਂ ਨਹੀਂ ਡਰਦੇ। ਸਾਅਦੀ ਇਸ ਤਰ੍ਹਾਂ ਕਹਿੰਦਾ ਹੈ। ਜਿਵੇਂ ਅਸਥੂਲ ਸਰੀਰ ਕਈਆਂ ਦੇ ਨੇਕ ਨੇ, ਬਦ ਨੇ, ਪਤਾ ਚਲ

ਜਾਂਦਾ ਹੈ ਇਹ ਬਹੁਤ ਭੈੜਾ ਮਨੁਖ ਹੈ। ਸ਼ਰੀਫ ਮਨੁਖ ਆਪਣੇ ਘਰ ਦੇ ਦਰਵਾਜ਼ੇ ਬਦਮਾਸ਼ਾਂ ਲਈ ਬੰਦ ਰਖਦੇ ਹਨ। ਇਹ ਸਾਡੇ ਘਰ ਨਹੀਂ ਆਉਣੇ ਚਾਹੀਦੇ। ਬੁਰੇ ਮਨੁਖਾਂ ਲਈ, ਨੇਕ ਮਨੁਖ, ਆਪਣੇ ਘਰ ਦੇ ਦਵਾਰ ਬੰਦ ਰਖਦਾ ਹੈ। ਜਿਸ ਤਰ੍ਹਾਂ ਬੁਰੇ ਅਸਥੂਲ ਸਰੀਰ ਹੁੰਦੇ ਨੇ, ਇਸ ਤੋਂ ਇਕ ਗੱਲ ਸਪਸ਼ਟ ਹੋ ਗਈ। ਉਨ੍ਹਾਂ ਦੇ ਸੂਖਸ਼ਮ ਸਰੀਰ ਵੀ ਬਹੁਤ ਭੈੜੇ ਨੇ। ਜੋ ਵੀ ਬੁਰਾ ਕਰਦੇ ਰਹੇ, ਉਹਦੇ ਸੰਸਕਾਰ ਸੂਖਸ਼ਮ ਸਰੀਰ ਵਿਚ ਜਮ੍ਹਾਂ ਹੁੰਦੇ ਗਏ। ਜੋ ਖਾਂਦੇ ਗਏ ਉਹ ਅਸਥੂਲ ਸਰੀਰ ਦੇ ਵਿਚ ਖ਼ੂਨ ਬਣਦਾ ਗਿਆ। ਚਰਬੀ ਬਣਦੀ ਗਈ। ਜੋ ਮਨ ਕਰਕੇ ਸੁਣਦੇ ਰਹੇ, ਵੇਖਦੇ ਰਹੇ, ਸੋਚਦੇ ਰਹੇ, ਮੰਨਦੇ ਰਹੇ ਉਹ ਸੂਖਸ਼ਮ ਸਰੀਰ ਵਿਚ ਸੰਸਕਾਰਾਂ ਦੇ ਰੂਪ ਵਿਚ ਜਮ੍ਹਾਂ ਹੁੰਦਾ ਗਿਆ। ਅਗਰ ਬੁਰਾਈ ਵੇਖਦੇ ਰਹੇ, ਜਮਾਂ ਹੁੰਦੀ ਗਈ, ਕਹਿੰਦੇ ਨੇ ਦਰਿਸ਼ਟੀ ਵੀ ਦੋ ਤਰ੍ਹਾਂ ਦੀ ਹੁੰਦੀ ਹੈ :--

1. *ਦੋਖ ਦ੍ਰਿਸ਼ਟ*
2. *ਨਿਰਮਲ ਦਰਿਸ਼ਟ*

ਪਵਿੱਤਰ ਦਰਿਸ਼ਟੀ, ਪਵਿੱਤਰ ਤਕਣੀ। ਅਪਵਿੱਤਰ ਤਕਣੀ, ਇਸ ਨੂੰ ਕਹਿੰਦੇ ਨੇ ਦੋਖ ਦਰਿਸ਼ਟ। ਅਦੋਖ ਦਰਿਸ਼ਟ= *ਨਿਰਮਲ ਦਰਿਸ਼ਟੀ, ਪਵਿੱਤਰ ਦਰਿਸ਼ਟੀ*। ਅਪਵਿੱਤਰ ਦਰਿਸ਼ਟੀ, *ਦੋਖ ਦਰਿਸ਼ਟੀ*।

ਜਿਸ ਮਨੁਖ ਦੀ ਦ੍ਰਿਸ਼ਟੀ ਦੋਖ ਹੈ ਉਸਨੂੰ ਕਿਧਰੇ ਵੀ ਕੁਝ ਚੰਗਾ ਦਿਖਾਈ ਨਹੀਂ ਦੇਵੇਗਾ। ਉਹ ਵੀ ਮਾੜਾ ਹੈ, ਇਹ ਵੀ ਮਾੜਾ ਹੈ। ਐਹ ਵੀ ਠੀਕ ਨਹੀਂ, ਉਹ ਵੀ ਠੀਕ ਨਹੀਂ। ਚੂੰਕਿ ਹਰ ਇਕ ਵਿਚ ਮਾੜਾ ਹੀ ਦਿਖਾਈ ਦਿੰਦਾ ਹੈ। ਫਿਰ ਮਾੜੇ ਦਿਖਾਈ ਦੇਣ ਕਰਕੇ, ਸਾਰੇ ਵੈਰੀ ਦਿਖਾਈ ਦਿੰਦੇ ਹਨ। ਇਸ ਨੂੰ ਕਹਿੰਦੇ ਨੇ ***ਦੋਖ ਦਰਿਸ਼ਟ***।

***ਸ਼ੁਭ ਦਰਿਸ਼ਟ*** ਕਿਸ ਦੀ ਹੁੰਦੀ ਹੈ, ਜਿਸਦਾ ਸੂਖਸ਼ਮ ਸਰੀਰ ਸ਼ੁਭ ਹੁੰਦਾ ਹੈ। ਜਿਸ ਦੇ ਸੰਸਕਾਰ ਬੜੇ ਸ਼ੁਭ ਹੁੰਦੇ ਹਨ। ਸੰਸਕਾਰ ਬਣਦੇ ਨੇ ਕਰਮਾਂ ਕਰਕੇ ਜਿਸਦੇ ਕਰਮ ਬੜੇ ਸ਼ੁਭ ਹੁੰਦੇ ਨੇ। ਪਹਿਚਾਣ ਕੀ ਹੁੰਦੀ ਹੈ ? ਉਸਦੀ ਦਰਿਸ਼ਟੀ ਬੜੀ ਸ਼ੁਭ ਹੁੰਦੀ ਹੈ। ਉਹ ਹਰ ਇਕ ਵਿਚ ਸ਼ੁਭ ਦੇਖੀ ਜਾਂਦਾ ਹੈ। ਸ਼ੁਭ ਵੇਖਣਾ ਉਸਦਾ ਸੁਭਾਵ ਹੈ, ਕਿਉਂਕਿ ਸ਼ੁਭ ਹੈ।

ਦੋਖ ਵੇਖਣਾ ਉਸ ਦਾ ਸੁਭਾਵ ਹੈ, ਕਿਉਂਕਿ ਸੰਸਕਾਰਾਂ ਵਿਚ ਦੋਖ ਹੈ, ਦੋਖੀ ਹੈ, ਦੁਸ਼ਟ ਹੈ। ਐਸਾ ਵੀ ਹੁੰਦਾ ਹੈ। ਇਹ ਦੋਖ ਦ੍ਰਿਸ਼ਟ ਕਿਸੇ ਕਿਸੇ ਦੇ ਪ੍ਰਤੀ ਸ਼ੁਭ ਹੋਵੇ। ਦੋਸਤ ਹੈ, ਜਾਨ ਤੋਂ ਵੀ ਪਿਆਰਾ ਹੈ, ਹੁਣ ਉਸਦੇ ਪ੍ਰਤੀ ਦਰਿਸ਼ਟੀ ਸ਼ੁਭ ਹੈ। ਸਭ ਕੁਝ ਉਸ ਵਿਚ ਚੰਗਾ ਦਿਖਾਈ ਦਿੰਦਾ ਹੈ, ਕਿਉਂਕਿ ਮਿੱਤਰ ਹੈ। ਉਹ ਗਲਤੀਆਂ ਵੀ ਕਰੇ ਤੇ ਗਲਤੀਆਂ ਦਿਖਾਈ ਨਹੀਂ ਦਿੰਦੀਆਂ। ਉਹ ਗ਼ਲਤ

ਵੀ ਬੋਲੇ, ਚੰਗਾ ਲਗਦਾ ਹੈ ਕਿਉਂਕਿ ਮਿੱਤਰ ਹੈ, ਪਿਆਰ ਹੈ। ਸ਼ੁਭ ਦ੍ਰਿਸ਼ਟ ਮਿੱਤਰ ਦੇ ਵਿਚ ਮਨੁਖ ਸ਼ੁਭ ਹੀ ਸ਼ੁਭ ਵੇਖਦਾ ਹੈ। ਸ਼ੁਭ ਵੇਖਣ ਕਰਕੇ ਮਿੱਤਰਤਾ ਬਣੀ ਹੋਈ ਹੈ। ਸ਼ੁਭ ਵੇਖਣ ਕਰਕੇ ਦੋਸਤੀ ਬਣੀ ਹੋਈ ਏ। ਕਿਸੇ ਕਾਰਣ ਝਗੜਾ ਹੋ ਗਿਆ ਹੰਕਾਰ ਤੇ ਸਵਾਰਥ ਟਕਰਾ ਗਏ। ਮਿੱਤਰਤਾ ਦੁਸ਼ਮਣੀ ਵਿਚ ਬਦਲ ਗਈ। ਹੁਣ ਜਿਹੜੀ ਉਹ ਸ਼ੁਭ ਦਰਿਸ਼ਟ ਸੀ ਉਹ ਦੋਖ ਦਰਿਸ਼ਟ ਹੋ ਗਈ। ਉਸ ਵਿਚ ਹੁਣ ਬੁਰਾ ਹੀ ਬੁਰਾ ਦਿਖਾਈ ਦਿੰਦਾ ਹੈ। ਇਸਦਾ ਮਤਲਬ ਇਹ ਨਹੀਂ ਕਿ ਉਸ ਵਿਚ ਗੁਣ ਨਹੀਂ ਹਨ, ਨੇਕੀਆਂ ਨਹੀਂ ਨੇ। ਹੈਗੀਆਂ ਨੇ ਪਰ ਹੁਣ ਦਰਿਸ਼ਟੀ ਦੋਖ ਹੋ ਗਈ ਹੈ। ਹੁਣ ਬੁਰਾ ਹੀ ਬੁਰਾ ਦਿਖਾਈ ਦਿੰਦਾ ਹੈ। ਇਕ ਵੀ ਠੀਕ ਨਹੀਂ ਹੈ। ਪਹਿਲੇ ਦਰਿਸ਼ਟੀ ਸ਼ੁਭ ਸੀ ਕਿਉਂਕਿ ਮਿੱਤਰ ਸੀ। ਹੁਣ ਦਰਿਸ਼ਟੀ ਦੋਖ ਹੋ ਗਈ ਏ ਕਿਉਂਕਿ ਦੁਸ਼ਮਣੀ ਹੋ ਗਈ ਏ। ਦੋਖ ਦਰਿਸ਼ਟੀ ਦੁਸ਼ਮਨੀਆਂ ਨੂੰ ਜਨਮ ਦਿੰਦੀ ਹੈ। ਦੋਖ ਦਰਿਸ਼ਟੀ ਰਖਣ ਵਾਲੇ ਦਾ ਕੋਈ ਮਿੱਤਰ ਨਹੀਂ ਹੁੰਦਾ। ਸ਼ਾਇਦ ਦੋਖ ਦਰਿਸ਼ਟੀ ਕਰਕੇ ਉਸਦੇ ਬੱਚੇ, ਉਸਦਾ ਪਿਤਾ, ਉਸਦੀ ਮਾਂ, ਉਸਦੇ ਭਰਾ, ਉਹ ਵੀ ਉਸਨੂੰ ਆਪਣੇ ਦਿਖਾਈ ਨਹੀਂ ਦੇਣਗੇ। ਉਹ ਤੇ ਉਨ੍ਹਾਂ ਵਿਚ ਵੀ ਬੁਰਾ ਵੇਖਦਾ ਹੈ। ਦੋਖ ਦਰਿਸ਼ਟ ਰਖਣ ਵਾਲੇ ਲਈ ਸਾਰਾ ਸੰਸਾਰ ਦੁਸ਼ਮਣ ਹੀ ਦੁਸ਼ਮਣ ਹੈ। ਸ਼ੁਭ ਦਰਿਸ਼ਟ ਰਖਣ ਵਾਲੇ ਲਈ ਸਾਰਾ ਸੰਸਾਰ ਸੱਜਣ ਹੀ ਸੱਜਣ ਹੈ। ਕਹਿੰਦੇ ਨੇ ਫਿਰ ਪਰਮਾਤਮਾ ਤੇ ਉਨ੍ਹਾਂ ਦਾ ਸੱਜਣ ਬਣਦਾ ਹੈ ਤੇ ਪਰਮਾਤਮਾ ਨੂੰ ਉਹੀ ਸੱਜਣ ਬਣਾਉਣ ਵਿਚ ਸਫਲ ਹੁੰਦੇ ਨੇ ਜੋ ਪਹਿਲੇ ਸੰਸਾਰ ਨੂੰ ਸੱਜਣ ਬਣਾ ਲੈਂਦੇ ਨੇ। ਇਹ ਇਕ ਸ਼ਰਤ ਹੈ, ਬੜੇ ਧਿਆਨ ਨਾਲ ਪੜ੍ਹਨਾ।

ਜਿਸਨੇ ਇਨਸਾਨ ਨੂੰ ਸੱਜਣ ਨਹੀਂ ਬਣਾਇਆ, ਮੁਸ਼ਕਲ ਹੈ ਭਗਵਾਨ ਨੂੰ ਸੱਜਣ ਬਣਾ ਸਕੇ। ਕਠਿਨ ਹੈ। ਜਿਸ ਨੇ ਸੰਸਾਰ ਨਾਲ ਸੱਜਣਤਾ ਦਾ ਸੰਬੰਧ ਨਹੀਂ ਜੋੜਿਆ, ਮੁਸ਼ਕਿਲ ਹੈ ਨਿਰੰਕਾਰ ਨਾਲ ਸੱਜਣਤਾ ਦਾ ਸੰਬੰਧ ਜੋੜ ਸਕੇ, ਨਹੀਂ ਜੋੜ ਸਕੇਗਾ। ਮੈਂ ਤੇ ਦੇਖਦਾ ਹਾਂ ਬੜੇ ਧਾਰਮਿਕ ਲਕਬ ਜਿੰਨ੍ਹਾਂ ਨੂੰ ਮਿਲੇ ਹੋਏ ਨੇ ਦੋਖ ਦ੍ਰਿਸ਼ਟ, ਬੁਰਾ ਹੀ ਬੁਰਾ ਦੇਖੀ ਜਾਂਦੇ ਨੇ। ਉਹ ਠੀਕ ਨਹੀਂ, ਉਹ ਠੀਕ ਨਹੀਂ, ਉਹ ਠੀਕ ਨਹੀਂ। ਹੁਣ ਉਨ੍ਹਾਂ ਨੂੰ ਕੌਣ ਦਸੇ ਪੁੰਨਿਆਂ ਦੀ ਰਾਤ ਵੀ ਹੁੰਦੀ ਹੈ, ਮਸਿਆ ਦੀ ਰਾਤ ਵੀ ਹੁੰਦੀ ਹੈ। ਦਿਨ ਵੀ ਹੁੰਦਾ ਹੈ, ਰਾਤ ਵੀ ਹੁੰਦੀ ਹੈ। ਫੁੱਲ ਵੀ ਹੁੰਦੇ ਨੇ, ਕੰਡੇ ਵੀ ਹੁੰਦੇ ਨੇ। ਜ਼ਹਿਰ ਵੀ ਹੈ, ਅੰਮ੍ਰਿਤ ਵੀ ਹੈ। ਤੇਰੀ ਮੰਗ ਕੀ ਹੈ, ਤੇਰੀ ਚਾਹਤ ਕੀ ਹੈ, ਤੂੰ ਦੇਖਣਾ ਕੀ ਚਾਹੁੰਦਾ ਹੈਂ। ਗੱਲ ਸਾਰੀ ਇਤਨੀ ਹੈ। ਇਸਨੂੰ ਮੈਂ ਇਸ ਤਰ੍ਹਾਂ ਵੀ ਬਿਆਨ ਕਰਦਾ ਹੁੰਦਾ ਹਾਂ। ਜਦ ਇਕ ਟਕ ਹੋ ਕੇ ਕਿਸੇ ਦੇ ਪੈਰ ਦੇਖੋਗੇ ਫਿਰ ਉਸਦਾ ਮੂੰਹ-ਮੱਥਾ ਨਹੀਂ ਵੇਖ ਸਕੋਗੇ। ਜਦ ਇਕ ਟਿਕ ਲਾ ਕੇ ਉਸਦਾ ਮੂੰਹ ਮੱਥਾ ਵੇਖੋਗੇ, ਪੈਰ ਨਹੀਂ ਦੇਖ

ਸਕੋਗੇ। ਦਰਿਸ਼ਟੀ, ਪੈਰ ਤੇ ਮੂੰਹ ਨੂੰ ਇਕੋ ਸਮੇਂ ਨਹੀਂ ਦੇਖ ਸਕਦੀ। ਜਾਂ ਤੇ ਕੋਈ ਸਮਰੱਥ ਮਨੁਖ ਦਿਖਾ ਦਿਉ। ਜਦ ਮੇਰੀਆਂ ਨਿਗਾਹਾਂ ਤੁਹਾਡੇ ਚਰਨਾਂ ਤੇ ਹੋਣਗੀਆਂ, ਪੈਰਾਂ ਤੇ ਫਿਰ ਮੁਖੜੇ ਤੇ ਨਹੀਂ ਹੋ ਸਕਦੀਆਂ। ਇਸ ਮਨੁਖ ਦਾ ਮੁਖੜਾ ਕੀ ਹੈ ? ਨਹੀਂ ਦਿਖਾਈ ਦੇਵੇਗਾ।

ਰਾਮਾਇਣ ਵਿਚ ਐਸੀ ਗਾਥਾ ਹੈ। ਲਛਮਣ ਦੇ ਕੋਲੋਂ ਪੁਛਿਆ ਗਿਆ ਸੀ। ਸੀਤਾ ਦੇ ਕੰਠ ਵਿਚ ਹਾਰ ਕਿਹੜਾ ਸੀ। ਕਿਸ ਤਰ੍ਹਾਂ ਦਾ ਹਾਰ ਸੀ। ਉਨ੍ਹਾਂ ਦੇ ਕੰਨਾਂ ਵਿਚ ਵਾਲੀਆਂ ਕਿਹੋ ਜਿਹੀਆਂ ਸਨ। ਲਛਮਣ ਕਹਿੰਦਾ ਹੈ ਮੈਂ ਇਤਨਾ ਤਾਂ ਦਸ ਸਕਦਾ ਹਾਂ ਕਿ ਪੈਰਾਂ ਵਿਚ ਝਾਂਜਰਾਂ ਕੈਸੀਆਂ ਸਨ, ਕੰਠ ਵਿਚ ਹਾਰ ਕੈਸਾ ਸੀ, ਮੈਂ ਨਹੀਂ ਦੇਖਿਆ। ਮੈਨੂੰ ਨਹੀਂ ਪਤਾ ਮੈਂ ਚਰਨਾਂ ਤੋਂ ਬਿਨਾਂ ਕਦੇ ਉਪਰ ਵੇਖਿਆ ਹੀ ਨਹੀਂ। ਮੈਂ ਸੀਤਾ ਦੇ ਸਿਰਫ ਚਰਣ ਹੀ ਵੇਖੇ ਨੇ, ਮਾਂ ਹੈ। ਇਤਿਹਾਸ ਇਸ ਤਰ੍ਹਾਂ ਕਹਿੰਦਾ ਹੈ। ਲੇਕਿਨ ਇਹ ਇਕ ਅਲਗ ਪਹਿਲੂ ਹੈ। ਮੈਂ ਜਿਹੜਾ ਪਹਿਲੂ ਬਿਆਨ ਕਰਨ ਲਗਾ ਹਾਂ। ਉਸ ਨੂੰ ਧਿਆਨ ਨਾਲ ਪੜ੍ਹਨਾ। ਦਰਿਸ਼ਟੀ ਸੀਮਿਤ ਹੈ ਔਰ ਕਿਸੇ ਦੇ ਕੋਲ ਇਤਨੀ ਸ਼ਕਤੀ ਨਹੀਂ, ਇਕੋ ਹੀ ਸਮੇਂ ਕਿਸੇ ਦਾ ਮੂੰਹ ਵੀ ਵੇਖੀਏ ਤੇ ਪੈਰ ਵੀ ਵੇਖੀਏ। ਜਦ ਇਕ ਟਕ ਹੋ ਕੇ ਦਰਿਸ਼ਟੀ ਕਿਸੇ ਦੇ ਚਰਨਾਂ ਤੇ ਜਾਂਦੀ ਹੈ, ਫਿਰ ਮੂੰਹ ਨਹੀਂ ਦਿਖਾਈ ਦਿੰਦਾ। ਜਦ ਮੂੰਹ ਤੇ ਜਾਂਦੀ ਹੈ ਤੇ ਪੈਰ ਨਹੀਂ ਦਿਖਾਈ ਦਿੰਦੇ। ਜਦ ਕੋਈ ਮਿੱਤਰ ਹੈ ਤੇ ਅਉਗੁਣ ਉਸ ਵਿਚ ਦਿਖਾਈ ਨਹੀਂ ਦਿੰਦੇ। ਜਿਹੜਾ ਦੁਸ਼ਮਨ ਹੈ ਉਸ ਵਿਚ ਗੁਣ ਨਹੀਂ ਦਿਖਾਈ ਦਿੰਦੇ। ਇਕ ਦਿਖਾਈ ਦਿੰਦਾ ਹੈ। ਉਥੇ ਵੀ ਦਰਿਸ਼ਟੀ ਇਸ ਤਰ੍ਹਾਂ ਹੋ ਜਾਂਦੀ ਹੈ। ਦੁਸ਼ਮਣ ਦੇ ਵਿਚ ਅਸੀਂ ਦਰਿਸ਼ਟੀ ਉਸਦੇ ਪੈਰਾਂ ਵਿਚ ਰਖਦੇ ਹਾਂ, ਅਉਗੁਣਾਂ ਤੇ ਰਖਦੇ ਹਾਂ। ਅਉਗੁਣ ਹੀ ਅਉਗੁਣ ਦਿਖਾਈ ਦਿੰਦੇ ਹਨ। ਅਸੀਂ ਕਹਿੰਦੇ ਹਾਂ ਮੂੰਹ ਮੱਥਾ ਹੈ ਕਿਥੇ, ਹੈ ਹੀ ਨਹੀਂ। ਕਿਸੇ ਹੱਦ ਤਕ ਉਸ ਦੀ ਦਰਿਸ਼ਟੀ ਠੀਕ ਕਹਿ ਰਹੀ ਹੈ ਕਿਉਂਕਿ ਉਸ ਦੀ ਦਰਿਸ਼ਟੀ ਨੂੰ ਪੈਰ ਹੀ ਦਿਖਾਈ ਦੇ ਰਹੇ ਨੇ। ਉਮੀਦ ਹੈ ਗਲ ਪਕੜ ਵਿਚ ਆਈ ਹੋਵੇਗੀ। ਚਰਣ ਹੀ ਦਿਖਾਈ ਦੇ ਰਹੇ ਨੇ। ਪੈਰ ਦਿਖਾਈ ਦੇ ਰਹੇ ਨੇ ਦਰਿਸ਼ਟੀ ਦੀ ਸੀਮਾ ਹੈ। ਇਸਦਾ ਇਹ ਮਤਲਬ ਨਹੀਂ ਹੈ ਕਿ ਉਸ ਦੁਸ਼ਮਨ ਦਾ ਮੂੰਹ-ਮੱਥਾ ਨਹੀਂ ਹੈ, ਚਿਹਰਾ ਨਹੀਂ ਹੈ। ਪਰ ਦਰਿਸ਼ਟੀ ਦੀ ਆਪਣੀ ਸੀਮਾ ਹੈ। ਆਪਣੇ ਪੁੱਤਰ ਵਿਚ ਮਾਂ ਨੂੰ ਅਉਗੁਣ ਨਹੀਂ ਦਿਖਾਈ ਦਿੰਦੇ। ਉਸ ਦਾ ਮੁਖੜਾ ਜੋ ਦੇਖਦੀ ਹੈ। ਮਿੱਤਰ ਵਿਚ ਦਰਿਸ਼ਟੀ ਅਸੀਂ ਉਸਦੇ ਮੁਖੜੇ ਵਿਚ ਰਖਦੇ ਹਾਂ। ਪੈਰ ਨਹੀਂ ਦਿਖਾਈ ਦਿੰਦੇ ਤੇ ਦਾਅਵੇ ਨਾਲ ਅਸੀਂ ਕਹਿੰਦੇ ਹਾਂ ਇਹਦੇ ਵਿਚ ਕੋਈ ਅਉਗੁਣ ਨਹੀਂ। ਇਸ ਤਰ੍ਹਾਂ ਦੇ ਜ਼ਿੰਦਗੀ ਵਿਚ ਮੈਨੂੰ ਹਜ਼ਾਰਾਂ ਮਨੁਖ ਮਿਲੇ ਹੋਣਗੇ ਜਿਨ੍ਹਾਂ ਨੇ ਕਿਹਾ, ਹੁਣ

ਫਲਾਣੇ ਵਿਚ ਕੋਈ ਅਉਗੁਣ ਨਹੀਂ ਔਰ ਇਸ ਤਰ੍ਹਾਂ ਦੇ ਵੀ ਮਿਲੇ ਨੇ ਫਲਾਣੇ ਦੇ ਵਿਚ ਤੇ ਕੋਈ ਗੁਣ ਹੀ ਨਹੀਂ। ਨਿਰਾ ਹੀ ਅਉਗੁਣਾਂ ਦੀ ਮੂਰਤੀ ਹੈ ਤੇ ਜਦ ਕੋਈ ਮੇਰੇ ਕੋਲੋਂ ਫੈਸਲਾ ਮੰਗੇ, ਬਈ ਫੈਸਲਾ ਦਿਉ। ਮੈਂ ਕਹਿ ਦੇਨਾ ਹੁੰਨਾ ਦੋਖ ਦਰਿਸ਼ਟ, ਸ਼ੁਭ ਦਰਿਸ਼ਟ। ਜਦ ਪੈਰਾਂ ਨੂੰ ਵੇਖੀਏ ਮੂੰਹ-ਮੱਥਾ ਨਹੀਂ ਦਿਖਾਈ ਦਿੰਦਾ। ਜਦ ਮੂੰਹ ਮੱਥੇ ਨੂੰ ਦੇਖੀਏ ਤੇ ਪੈਰ ਨਹੀਂ ਦਿਖਾਈ ਦਿੰਦੇ। ਸ਼ੁਭ ਦ੍ਰਿਸ਼ਟ ਦਾ ਮਤਲਬ ਹੈ ਉਸਦਾ ਮੁਖੜਾ ਵੇਖ ਰਹੇ ਹਾਂ। ਉਸ ਦੀਆਂ ਖੂਬੀਆਂ, ਉਸ ਦੀਆਂ ਉਚਾਈਆਂ ਨੂੰ ਵੇਖ ਰਹੇ ਹਾਂ। ਮੁਖੜਾ ਤੇ ਸਭ ਤੋਂ ਉੱਚਾ ਹੈ। ਉਸਦਾ ਸਿਰ ਵੇਖ ਰਹੇ ਹਾਂ। ਉਸ ਦੀਆਂ ਬੁਲੰਦੀਆਂ ਨੂੰ ਵੇਖ ਰਹੇ ਹਾਂ। ਉਸ ਦੀਆਂ ਉਚਾਈਆਂ ਨੂੰ ਵੇਖ ਰਹੇ ਹਾਂ, ਸ਼ੁਭ ਦ੍ਰਿਸ਼ਟ। ਦੋਖ ਦ੍ਰਿਸ਼ਟ, ਉਸਦਾ ਨੀਵਾਂ-ਪਨ ਦੇਖ ਰਹੇ ਹਾਂ, ਉਸਦੇ ਚਰਨਾਂ ਨੂੰ ਵੇਖ ਰਹੇ ਹਾਂ, ਪੈਰਾਂ ਨੂੰ ਵੇਖ ਰਹੇ ਹਾਂ। ਉਸ ਦੀਆਂ ਕੰਮਜੋਰੀਆਂ ਨੂੰ ਵੇਖ ਰਹੇ ਹਾਂ। ਉਸ ਦਾ ਨੀਵਾਂ-ਪਨ ਵੇਖ ਰਹੇ ਹਾਂ।

ਦਰਿਸ਼ਟੀ ਦੀ ਫਿਰ ਇਕ ਆਪਣੀ ਸੀਮਾ ਹੈ। ਪੈਰ ਦਿਖਾਈ ਦਿੰਦੇ ਹਨ, ਫਿਰ ਮੂੰਹ-ਮੱਥਾ ਨਹੀਂ ਦਿਖਾਈ ਦਏਗਾ। ਜਦ ਕੋਈ ਐਸਾ ਮਨੁਖ ਦਾਅਵੇ ਨਾਲ ਕਹੇ ਇਸ ਮਨੁਖ ਵਿਚ ਕੋਈ ਗੁਣ ਨਹੀਂ ਹੈ, ਅਉਗੁਣ ਹੀ ਅਉਗੁਣ ਨੇ ਤੇ ਫਿਰ ਕਿਹਾ ਜਾ ਸਕਦਾ ਹੈ ਤੂੰ ਫਿਰ ਪੈਰ ਹੀ ਵੇਖ ਰਿਹਾ ਹੈਂ, ਮੂੰਹ-ਮੱਥਾ ਨਹੀਂ ਦੇਖ ਰਿਹਾ। ਵਰਨਾ ਡਾਕੂ ਦੇ ਵਿਚ ਵੀ ਕਈ ਗੁਣ ਹੁੰਦੇ ਨੇ। ਤੂੰ ਸਿਰਫ ਪੈਰ ਵੇਖ ਰਿਹਾ ਹੈਂ। ਜਦ ਕੋਈ ਐਸਾ ਆਖੇ ਇਸ ਦੇ ਵਿਚ ਤੇ ਗੁਣ ਹੀ ਗੁਣ ਨੇ ਕੋਈ ਅਉਗੁਣ ਨਹੀਂ ਤੇ ਮਾੜੇ-ਮੋਟੇ ਅਉਗੁਣ ਤੇ ਚੰਗੇ-ਚੰਗੇ ਗੁਰਮੁਖਾਂ ਵਿਚ ਵੀ ਹੁੰਦੇ ਨੇ, ਅਭਿਆਸੀਆਂ ਵਿਚ ਵੀ ਹੁੰਦੇ ਨੇ, ਰਿਸ਼ੀ ਮੁਨੀਆਂ ਵਿਚ ਵੀ ਪਾਏ ਗਏ ਨੇ। ਨਹੀਂ, ਕੋਈ ਅਉਗੁਣ ਨਹੀਂ, ਤੇ ਕਿਹਾ ਜਾ ਸਕਦਾ ਹੈ ਤੂੰ ਆਪਣੀ ਦਰਿਸ਼ਟੀ ਉਸਦੇ ਮੂੰਹ-ਮੱਥੇ ਤੇ ਰਖੀ ਹੋਈ ਹੈ, ਮੁਖੜੇ ਤੇ ਰਖੀ ਹੋਈ ਹੈ। ਦੋਖ-ਦਰਿਸ਼ਟ ਮਨੁਖ ਨਿਵਾਣ ਨੂੰ ਦੇਖਦਾ ਹੈ, ਉਸ ਦੀਆਂ ਨਜ਼ਰਾਂ ਨੀਵੀਆਂ ਹੁੰਦੀਆਂ ਹਨ, ਪੈਰਾਂ ਨੂੰ ਵੇਖਦਾ ਹੈ, ਅਉਗੁਣਾਂ ਨੂੰ ਵੇਖਦਾ ਹੈ। ਸ਼ੁਭ ਦਰਿਸ਼ਟ ਮੁਖੜੇ ਨੂੰ ਵੇਖਦਾ ਹੈ। ਸਾਧਨਾ ਕਰਦੇ-ਕਰਦੇ ਜਿਸ ਵੀ ਮਨੁਖ ਦੀ ਕਰਮ ਰੇਖਾ ਇਤਨੀ ਪਾਵਨ ਤੇ ਪਵਿੱਤਰ ਹੋ ਜਾਏ ਉਸ ਦਾ ਸੂਖਸ਼ਮ ਸਰੀਰ ਪਵਿੱਤਰ ਹੋ ਜਾਂਦਾ ਹੈ। ਉਸਦੇ ਸੰਸਕਾਰ ਪਾਵਨ ਹੋ ਜਾਂਦੇ ਹਨ। ਇਹ ਅਸਥੂਲ ਸਰੀਰ, ਇਸ ਦੀ ਤੇ ਸਿਰਫ ਖਲੜੀ ਠੀਕ ਕਰਨੀ ਹੁੰਦੀ ਹੈ ਸਾਬਨ ਨਾਲ ਪਾਣੀ ਨਾਲ। ਸੂਖਸ਼ਮ ਸਰੀਰ ਦੀ ਮੈਲ ਪਾਣੀ ਨਾਲ ਨਹੀਂ ਧੁਲਦੀ, ਸਾਬਨ ਨਾਲ ਵੀ ਨਹੀਂ ਧੁਲਦੀ। ਸੂਖਸ਼ਮ ਸਰੀਰ ਵਿਚ ਪਏ ਨੇ ਜਨਮਾਂ ਜਨਮਾਂਤਰਾਂ ਦੇ ਸੰਸਕਾਰ। ਉਹ ਸੰਸਕਾਰ ਮੈਲੇ ਨੇ, ਗੰਦੇ ਨੇ, ਸਿਰਫ ਇਕ ਫੀਸਦੀ ਠੀਕ ਹੋਣਗੇ। ਦੂਜੇ ਦੋ ਲਫਜ਼ ਹੋਰ

ਵੀ ਪੜ੍ਹ ਲੈਣਾ, ਕਿਸੇ ਕਿਸੇ ਦਾ ਅਸਥੂਲ ਸਰੀਰ ਵੀ ਇਤਨਾ ਕਰੂਪ ਹੁੰਦਾ ਹੈ, ਦੇਖਣ ਨੂੰ ਜੀਅ ਨਹੀਂ ਕਰਦਾ। ਚਿਹਰਾ ਭਿਆਨਕ ਹੈ, ਸਰੀਰ ਕਰੂਪ ਹੈ। ਤਨ ਇਤਨਾ ਕਰੂਪ ਹੋਵੇ ਕਿ ਦੇਖਦਿਆਂ ਹੀ ਜੀਅ ਖ਼ਰਾਬ ਹੋਵੇ। ਕੋਈ ਹਜ਼ਾਰਾਂ ਵਿਚੋਂ ਇਕ-ਅੱਧ ਹੁੰਦਾ ਹੈ। ਮਨ ਇਤਨਾ ਸੁੰਦਰ ਹੋਵੇ ਕਿ ਦੇਖਣ ਨੂੰ ਜੀਅ ਕਰੇ। ਇਹ ਕੋਈ ਕਰੋੜਾਂ ਵਿਚੋਂ ਇਕ-ਅੱਧ ਹੁੰਦਾ ਹੈ। ਮਨ ਤੇ ਸਾਰਿਆਂ ਦੇ ਹੀ ਕਰੂਪ ਹੁੰਦੇ ਹਨ। ਸੂਖਸ਼ਮ ਸਰੀਰ ਤੇ ਸਾਰਿਆਂ ਦੇ ਹੀ ਕਰੂਪ ਹੁੰਦੇ ਨੇ। ਅਤਿਅੰਤ ਕਰੂਪ ਹੁੰਦੇ ਨੇ। ਅਗਰ ਸੂਖਸ਼ਮ ਸਰੀਰ ਇਸ ਜਨਮ ਵਿਚ ਬਹੁਤ ਕਰੂਪ ਕਰ ਦਿੱਤਾ ਹੈ। ਇਸ ਮਨੁਖ ਦਾ ਅਗਲਾ ਜੋ ਜਨਮ ਹੋਵੇਗਾ, ਇਸਨੂੰ ਸਰੀਰ ਵੀ ਸੁੰਦਰ ਨਹੀਂ ਮਿਲ ਸਕਦਾ:-

**ਜਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥**
**ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥**

(ਸੁਖਮਨੀ ਸਾਹਿਬ)

ਸੋਹਣੀ ਦੇਹੀ ਵੀ ਐਵੇਂ ਨਹੀਂ ਬਣਦੀ। ਜੈਸਾ ਉਸਦਾ ਸੂਖਸ਼ਮ ਸਰੀਰ ਹੁੰਦਾ ਹੈ ਉਸਦੇ ਮੁਤਾਬਿਕ਼ ਬਣਦੀ ਹੈ। ਖ਼ੈਰ ਇਸਨੂੰ ਮੈਂ ਬਹੁਤ ਵਿਸਥਾਰ ਸਹਿਤ ਨਾ ਬਿਆਨ ਕਰਾਂ। ਸੂਖਸ਼ਮ ਸਰੀਰ 80 ਫੀਸਦੀ ਨਿਰਮਲ ਹੋ ਗਿਆ ਹੈ, ਪਾਵਨ ਹੋ ਗਿਆ ਹੈ ਸਿਰਫ 20 ਫੀਸਦੀ ਇਸ ਵਿਚ ਸੰਸਕਾਰ ਮੈਲੇ ਰਹਿ ਗਏ ਨੇ ਤੇ ਅਸਥੂਲ ਸਰੀਰ ਦਾ ਅੰਤ ਹੋ ਗਿਆ ਹੈ, ਸੰਬੰਧ ਟੁੱਟ ਗਿਆ। ਸੂਖਸ਼ਮ ਤੇ ਅਸਥੂਲ ਦਾ ਸੰਬੰਧ ਟੁੱਟ ਗਿਆ। ਕਿਉਂਕਿ ਅਸਥੂਲ ਸਰੀਰ ਕੁਝ ਸਮੇਂ ਲਈ ਮਿਲਿਆ ਸੀ, ਨਿਸਚਿਤ ਸਮੇਂ ਲਈ। ਇਸ ਵਾਸਤੇ ਵਿਦਵਾਨ ਕਹਿੰਦੇ ਨੇ ਅਸਥੂਲ ਸਰੀਰ ਦੀ ਮੌਤ ਹੁੰਦੀ ਹੈ, ਤਿੰਨ ਚੀਜ਼ਾਂ ਦੇ ਜੋੜ ਨਾਲ :--

1. ਅਸਥਾਨ 2. ਸਮਾਂ 3. ਕਾਰਣ

ਇਹ ਤਿੰਨ ਚੀਜ਼ਾਂ ਜਿੱਥੇ ਇਕੱਠੀਆਂ ਹੁੰਦੀਆਂ ਨੇ ਅਸਥੂਲ ਸਰੀਰ ਦਾ ਅੰਤ ਹੋ ਜਾਂਦਾ ਹੈ। ਅਸਥਾਨ ਜਿੱਥੇ ਮਰਨਾ ਹੈ, ਸਮਾਂ ਜਿਸ ਵਕਤ ਮਰਨਾ ਹੈ, ਕਾਰਣ ਜਿਸਦੇ ਰਾਹੀਂ ਮਰਨਾ ਹੈ। ਬੁਖਾਰ ਵਿਚ ਮਰਨਾ ਹੈ, ਐਕਸੀਡੈਂਟ ਵਿਚ ਮਰਨਾ ਹੈ, ਕਿਸੇ ਹੋਰ ਭਿਅੰਕਰ ਰੋਗ ਵਿਚ ਮਰਨਾ ਹੈ। *ਕਾਰਣ, ਅਸਥਾਨ ਤੇ ਸਮਾਂ*। ਨਿਸਚਿਤ ਹੈ ਇਸ ਤਨ ਦਾ ਸਮਾਂ, ਨਿਸਚਿਤ ਹੈ ਕਾਰਣ ਅਤੇ ਨਿਸਚਿਤ ਹੈ ਅਸਥਾਨ। ਅਸਥੂਲ ਸਰੀਰ ਤੇ ਗਿਆ ਉਹ ਜਿਹੜਾ ਸੂਖਸ਼ਮ ਸੀ ਢਾਂਚਾ ਉਹ ਕਿੱਥੇ ਜਾਵੇ। ਉਸਦੇ ਲਈ ਫਿਰ ਦੋ ਰਸਤੇ ਨੇ ਯਾ ਤੇ ਪਰਮਾਤਮਾ ਵਿਚ ਲੀਨ ਹੋਵੇ ਯਾ ਫਿਰ ਅਸਥੂਲ ਸਰੀਰ ਨੂੰ ਪ੍ਰਾਪਤ ਕਰੇ। ਪਰਮਾਤਮਾ ਵਿਚ ਤੇ ਉਹ ਲੀਨ ਹੁੰਦਾ ਹੈ, ਕਿਹੜਾ? ਜਿਹੜਾ ਸੈਂਟ-ਪਰਸੈਂਟ ਨਿਰਮਲ ਹੋਵੇ। ਸੌ ਫੀਸਦੀ ਪਵਿੱਤਰ ਹੋਵੇ :--

**ਦਾਗ ਦੋਸ ਮੁਹਿ ਚਲਿਆ ਲਾਇ॥**
**ਦਰਗਹ ਬੈਸਣ ਨਾਹੀ ਜਾਇ॥**

(ਸ੍ਰੀ ਗੁ. ਗ੍ਰੰ. ਸਾ.ਅੰਗ 662)

ਇਹ ਤੇ ਦਾਗ਼ੀ ਹੈ, ਇਸਦੇ ਵਿਚ ਤਾਂ ਬੜੇ ਦਾਗ਼ ਨੇ, ਇਹ ਮੈਲਾ ਹੈ, ਇਹ ਜੋਤਿ ਵਿਚ ਜੋਤਿ ਨਹੀਂ ਹੋ ਸਕਦਾ। ਇਹ ਨਹੀਂ ਸਮਾ ਸਕਦਾ ਪਰਮਾਤਮਾ ਵਿਚ। ਕਿਉਂ ? **ਦਾਗ ਦੋਸ ਮੁਹਿ ਚਲਿਆ ਲਾਇ॥** ਇਸਦੇ ਮੁਖੜੇ ਤੇ ਬੜੇ ਦਾਗ਼ ਨੇ, ਬੜੇ ਦੋਸ਼, ਬੜੇ ਪਾਪ। ਇਸਦੇ ਲਈ ਦਰਵਾਜ਼ੇ ਬੰਦ ਨੇ। ਸਤਿਗੁਰ ਨਾਨਕ ਦੇਵ ਜੀ ਮਹਾਰਾਜ ਜੀ ਦੀਆਂ ਪੰਗਤੀਆਂ, **ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥** ਸੈਂਟ-ਪਰਸੈਂਟ (cent percent) ਜਿਹੜਾ ਨਿਰਮਲ ਹੈ। ਉਸਦੇ ਲਈ ਥਾਂ ਹੈ :--

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1425)

ਪਰਮਾਤਮਾ ਵੀ ਕਹਿ ਉਠਦਾ ਹੈ, ਠੀਕ ਹੈ ਘਰ ਪਵਿੱਤਰ ਸੀ। ਪਰ ਐ ਸੰਤ ! ਤੇਰੇ ਆਉਣ ਕਰਕੇ ਹੋਰ ਪਵਿੱਤਰ ਹੋ ਗਿਆ। ਪਰਮਾਤਮਾ ਵੀ ਉਪਮਾ ਕਰਦਾ ਹੈ। ਪ੍ਰਭੂ ਵੀ ਉਪਮਾ ਕਰਦਾ ਹੈ। ਤੂੰ ਆਇਆ ਹੈਂ ਠੀਕ ਹੈ। ਦਾਗ਼ੀ ਲਈ ਦਰਵਾਜ਼ੇ ਬੰਦ ਨੇ। **ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥** 99 ਫੀਸਦੀ ਦਾਗ਼ੀ ਹੈ ਸਿਰਫ ਇਕ ਫੀਸਦੀ ਸ਼ੁਭ ਹੈ। ਦੂਸਰਾ 90 ਫੀਸਦੀ ਨਿਰਮਲ ਹੈ, ਸਿਰਫ 10 ਫੀਸਦੀ ਦਾਗ਼ੀ ਹੈ, ਉਸਦਾ ਸੂਖਸ਼ਮ ਸਰੀਰ, ਉਸ ਦੇ ਜੋ ਸੰਸਕਾਰ ਪਏ ਨੇ। ਜੋ 90 ਫੀਸਦੀ ਨਿਰਮਲ ਹੈ ਇਨ੍ਹਾਂ ਨੂੰ ਦੇਵਤੇ ਕਹਿੰਦੇ ਨੇ। ਜੋ 99 ਫੀਸਦੀ ਦਾਗ਼ੀ ਹੈ ਇਨ੍ਹਾਂ ਨੂੰ ਭੂਤ ਪ੍ਰੇਤ ਕਹਿੰਦੇ ਨੇ। ਸੂਖਸ਼ਮ ਤੇ ਅਸਥੂਲ ਦਾ ਸੰਬੰਧ ਟੁੱਟ ਜਾਏ, ਇਹ ਦੋਵੇਂ ਹੀ ਭਟਕਦੇ ਨੇ, ਲੰਬੇ ਸਮੇਂ ਤਕ ਭਟਕਦੇ ਨੇ। ਕਾਰਣ ? 99 ਫੀਸਦੀ ਦਾਗ਼ੀ ਹੈ, ਤੇ ਹੁਣ 99 ਫੀਸਦੀ ਦਾਗ਼ੀ ਕੋਈ ਮਾਂ ਚਾਹੀਦੀ ਹੈ। ਉਸਦੀ ਕੁੱਖ ਦੇ ਰਾਹੀਂ ਹੀ ਆ ਸਕਦਾ ਹੈ। ਦੂਜੀ ਕੁੱਖ ਦੇ ਰਾਹੀਂ ਨਹੀਂ। ਦੂਜੇ ਦੀ ਗੋਦ ਦੇ ਰਾਹੀਂ ਇਹ ਨਹੀਂ ਆ ਸਕਦਾ। ਜੈਸੇ ਪਾਣੀ ਨਿਵਾਣ ਦੀ ਤਰਫ ਵਗਦਾ ਹੈ। ਸੰਸਕਾਰ ਆਪਣੇ ਮਿਲਦੇ ਜੁਲਦੇ ਸੰਸਕਾਰਾਂ ਦੀ ਤਰਫ ਹੀ ਜਾਂਦੇ ਹਨ। **ਸੰਸਕਾਰਿਕ ਢਾਂਚਾ**, ਬੜੇ ਧਿਆਨ ਨਾਲ ਪੜ੍ਹਨਾ। ਸੰਸਕਾਰਿਕ ਢਾਂਚਾ ਮਿਲਦੇ-ਜੁਲਦੇ ਸੰਸਕਾਰਾਂ ਦੀ ਤਰਫ ਹੀ ਜਾਂਦਾ ਹੈ। ਉਂਝ ਨਹੀਂ ਜਾਂਦਾ। ਉਸੇ ਹੀ ਗਾਰਭ ਵਿਚ ਪ੍ਰਵੇਸ਼ ਕਰੇਗਾ, ਉਹ ਸੰਸਕਾਰਿਕ ਢਾਂਚਾ ਜਿਸ ਮਾਂ ਦੇ ਸੰਸਕਾਰ ਉਸ ਨਾਲ ਮੇਲ ਖਾਂਦੇ ਹਨ। ਇਸ ਵਾਸਤੇ ਸਾਰੇ ਏਸ਼ੀਆ ਵਿਚ ਅਗਰ ਛੋਟਾ ਬੱਚਾ ਬਹੁਤ ਭੈੜਾ ਹੈ, ਗਾਲ੍ਹਾਂ ਮਾਂਵਾਂ

ਨੂੰ ਹੀ ਪੈਂਦੀਆਂ ਹਨ। ਹੋਰ ਕਿਸ ਨੂੰ ਪੈਂਦੀਆਂ ਨੇ? ਐਨੇ ਗੰਦੇ ਸੰਸਕਾਰਾਂ ਦਾ ਬੱਚਾ, ਤੇਰੇ ਇਤਨੇ ਗੰਦੇ ਸੰਸਕਾਰ। ਹੁਣ ਜਿਹੜੀ ਮੂਲ ਗੱਲ ਹੈ ਉਹ ਕਹਾਂ। 90 ਫੀਸਦੀ ਨਿਰਮਲ ਹੈ, 10 ਫੀਸਦੀ ਮਲੀਨ ਹੈ, **ਦੇਵਤਾ**। ਅਸਥੂਲ ਸਰੀਰ ਜਾਂਦਾ ਰਿਹਾ, ਨਹੀਂ ਤੇ ਸ਼ਾਇਦ ਜਿਹੜੀ 10 ਫੀਸਦੀ ਮੈਲ ਰਹਿ ਗਈ ਸੀ, ਉਸ ਨੂੰ ਵੀ ਧੋ ਦਿੰਦਾ। ਪੂਰਨ ਪਵਿੱਤਰ ਹੋ ਜਾਂਦਾ, ਪਰ ਅਸਥੂਲ ਸਰੀਰ ਅੱਗੇ ਸਾਥ ਨਹੀਂ ਦੇ ਸਕਿਆ। ਇਸ ਤਰ੍ਹਾਂ ਦੇ ਸੰਸਕਾਰਿਕ ਸਰੀਰ ਨੂੰ ਦੇਵਤਾ ਕਹਿੰਦੇ ਨੇ, ਦੂਜੇ ਨੂੰ ਭੂਤ ਪ੍ਰੇਤਿ ਕਹਿੰਦੇ ਨੇ। ਇਹ ਭੂਤ-ਪ੍ਰੇਤਿ ਮਿਲਣਗੇ ਸ਼ਰਾਬ-ਖਾਨਿਆਂ ਵਿਚ, ਜੂਏ-ਖਾਨਿਆਂ ਵਿਚ, ਵਿਭਚਾਰ ਦੇ ਅੱਡਿਆਂ ਤੇ, ਦੁਰਾਚਾਰ ਦੇ ਅੱਡਿਆਂ ਤੇ ਔਰ ਅਕਸਰ ਇਨ੍ਹਾਂ ਦਾ ਸੰਬੰਧ ਵੀ ਰਾਤ ਦੀ ਤਾਰੀਕੀ ਨਾਲ ਬਣਦਾ ਹੈ, ਦਿਨ ਦੇ ਉਜਾਲੇ ਨਾਲ ਨਹੀਂ ਬਣਦਾ। ਇਹ ਰਾਤ ਨੂੰ ਹੀ ਜ਼ਿਆਦਾ ਪ੍ਰਸੰਨ ਰਹਿਣਗੇ, ਦਿਨ ਨੂੰ ਨਹੀਂ। ਉਹ ਜੋ 90 ਫੀਸਦੀ ਪਾਵਨ ਨੇ, ਪਵਿੱਤਰ ਨੇ, ਇਹ ਅੰਮ੍ਰਿਤ ਵੇਲੇ ਜਾਗਦੇ ਨਹੀਂ ਬਲਕਿ ਅੰਮ੍ਰਿਤ ਵੇਲਾ ਉਨ੍ਹਾਂ ਨੂੰ ਜਗਾ ਦਿੰਦਾ ਹੈ, ਉਨ੍ਹਾਂ ਦਾ ਸੁਭਾਅ ਹੀ ਐਸਾ ਹੈ। ਹੋਇਆ ਅੰਮ੍ਰਿਤ ਵੇਲਾ ਜਾਗ ਪਏ, ਪੰਛੀਆਂ ਨੇ ਕੋਈ ਅਲਾਰਮ ਥੋੜੀ ਲਾਏ ਹੁੰਦੇ ਨੇ, ਆਪੇ ਹੀ ਜਾਗ ਪੈਂਦੇ ਨੇ।

ਦੋ ਸਾਲ ਤੋਂ ਮੇਰੇ ਨਾਲ ਘਟਨਾ ਘਟੀ ਸੀਐਟਲ, ਅਮਰੀਕਾ ਦਾ ਇਕ ਸ਼ਹਿਰ ਹੈ। ਸਾਰੇ ਜਹਾਜ਼ ਉਥੇ ਹੀ ਬਣਦੇ ਨੇ। ਬੋਇੰਗ ਕੰਪਨੀ ਉਥੇ ਹੀ ਹੈ। ਵੱਡਾ ਸ਼ਹਿਰ ਹੈ, ਮਸ਼ਹੂਰ ਵੀ ਹੈ ਤੇ ਖ਼ੂਬਸੂਰਤ ਵੀ ਹੈ। ਦਾਸ ਦਾ ਹਰ ਸਾਲ ਉਥੇ ਦਸ ਕੁ ਦਿਨਾਂ ਦਾ ਪ੍ਰੋਗਰਾਮ ਹੁੰਦਾ ਹੈ। ਮੇਰੇ ਨਾਲ ਅਕਸਰ ਹੁੰਦੇ ਨੇ ਗਿਆਨੀ ਬਲਵਿੰਦਰ ਸਿੰਘ ਜੀ। ਦੋ-ਤਿੰਨ ਮਹੀਨੇ ਇੱਥੇ ਹੁੰਦੇ ਨੇ, ਹੈਨ ਕਨੇਡਾ ਨਿਵਾਸੀ ਪਰ ਦਸੰਬਰ ਤੋਂ ਫਰਵਰੀ, ਮਾਰਚ ਤਕ ਗਾਲਬਨ ਇੱਥੇ ਇੰਡੀਆ ਰਹਿੰਦੇ ਨੇ। ਅਲਵਰ ਸਮਾਗਮ ਤੋਂ ਬਾਅਦ ਵਾਪਸ ਚਲੇ ਜਾਂਦੇ ਨੇ। ਪਰ ਅਮਰੀਕਾ ਤੇ ਕਨੇਡਾ ਵਿਚ ਸਾਰੇ ਦਿਨ ਮੇਰੇ ਨਾਲ ਹੀ ਰਹਿੰਦੇ ਨੇ। ਕਨੇਡਾ ਉਨ੍ਹਾਂ ਨੂੰ ਇਕ ਸੱਜਣ ਨੇ ਕਿਹਾ, ਇਹ ਮਸਕੀਨ ਦੇ ਪਿਛੇ ਦੋ ਬੰਦੇ ਕੌਣ ਬੈਠੇ ਨੇ। ਗਿਆਨੀ ਬਲਵਿੰਦਰ ਸਿੰਘ ਨੇ ਕਿਹਾ ਇਹ ਤੇ ਇਕੱਲੇ ਹੀ ਬੈਠੇ ਨੇ, ਸਟੇਜ ਉਤੇ ਤੇ ਹੋਰ ਕੋਈ ਨਹੀਂ ਹੈ। ਸਟੇਜ ਇਸ ਢੰਗ ਦੀ ਬਣੀ ਹੋਈ। ਬਸ ਤਿੰਨ ਰਾਗੀ ਸਿੰਘ ਬੈਠ ਸਕਦੇ ਨੇ, ਯਾ ਇਕ ਕਥਾਵਾਚਕ। ਵਿਚਕਾਰ ਮਹਾਰਾਜ ਦਾ, ਪਾਲਕੀ ਵਿਚ ਪ੍ਰਕਾਸ਼ ਹੈ, ਛੋਟੀ ਜਿਹੀ ਸਟੇਜ। ਗਿਆਨੀ ਬਲਵਿੰਦਰ ਸਿੰਘ ਕਹਿਣ ਲਗੇ ਤੁਹਾਡੀਆਂ ਅੱਖਾਂ ਵਿਚ ਤੇ ਕੋਈ ਖ਼ਰਾਬੀ ਨਹੀਂ ਹੈ। ਮੈਂ ਤੇ ਗੌਰ ਨਾਲ ਦੇਖਦਾ ਪਿਆ ਹਾਂ ਇਕਲੇ ਹੀ ਬੈਠੇ ਨੇ। ਉਹ ਰੋਈ ਵੀ ਜਾਣ ਤੇ ਆਖੀ ਵੀ ਜਾਣ ਗਿਆਨੀ ਜੀ ਤੁਹਾਨੂੰ ਨਹੀਂ ਦਿਖਾਈ ਦਿੰਦੇ? ਨਹੀਂ। ਬਾਅਦ ਵਿਚ ਗਿਆਨੀ

ਬਲਵਿੰਦਰ ਸਿੰਘ (ਜੋ ਮੈਂ ਬੋਲਦਾ ਹਾਂ ਤੇ ਉਹ ਕਿਤਾਬਾਂ ਲਿਖਦੇ ਨੇ। ਲਿਖਣ ਦਾ ਕੰਮ ਉਹ ਕਰਦੇ ਨੇ। ਕਿਉਂਕਿ ਲਿਖਦਿਆਂ ਲਿਖਦਿਆਂ ਮੇਰੇ ਹੱਥ ਵੀ ਥਕ ਜਾਂਦੇ ਸਨ। ਚਾਰ-ਚਾਰ ਪੰਜ-ਪੰਜ ਘੰਟੇ। ਹੁਣ ਮੈਂ ਬੋਲੀ ਜਾਂਦਾ ਹਾਂ ਉਹ ਲਿਖਦੇ ਨੇ। ਬਹੁਤ ਸਾਰੀਆਂ ਕਿਤਾਬਾਂ ਇਸ ਤਰ੍ਹਾਂ ਛਪਦੀਆਂ ਨੇ। ਇਹ ਸੇਵਾ ਉਹ ਕਰਦੇ ਨੇ। ਹੱਥ ਦੀ ਲਿਖਤ ਉਨ੍ਹਾਂ ਦੀ ਬਹੁਤ ਅੱਛੀ ਹੈ) ਮੈਨੂੰ ਕਹਿਣ ਲਗੇ ਗਿਆਨੀ ਜੀ ਇਕ ਸੱਜਣ ਜੋ ਗਲਤ ਬਿਆਨੀ ਨਹੀਂ ਕਰਦਾ, ਝੂਠ ਨਹੀਂ ਬੋਲਦਾ ਪਰ ਸਮਝ ਨਹੀਂ ਆਉਂਦੀ ਅਨਹੋਣੀ ਗਲ ਕਰਦਾ ਹੈ। ਤੁਹਾਡੇ ਪਿਛੇ ਤੇ ਕੋਈ ਨਹੀਂ ਸੀ। ਉਹ ਕਹਿੰਦਾ ਹੈ ਦੋ ਬੰਦੇ ਬੈਠੇ ਨੇ। ਫਿਰ ਇੱਥੋਂ ਤਕ ਦਾਅਵੇ ਨਾਲ ਕਹਿੰਦਾ ਹੈ ਕਿ ਇਹ ਰੋਜ਼ ਬੈਠੇ ਹੁੰਦੇ ਹਨ। ਉਸਦੇ ਕਹੇ ਮੁਤਾਬਕ ਦੂਜੇ ਦਿਨ ਮੈਂ ਪਿਛੇ ਮੁੜ-ਮੁੜ ਕੇ ਦੇਖਦਾ ਵੀ ਰਿਹਾ, ਨਹੀਂ ਦਿਖਾਈ ਦਿੱਤੇ। ਮੈਂ ਕਦੇ ਸੱਜੇ ਤੇ ਕਦੀ ਖੱਬੇ ਦੇਖਦਾ ਵੀ ਰਿਹਾ। ਆਮ ਸੰਗਤਾਂ ਹੈਰਾਨ ਵੀ ਹੋਈਆਂ ਹੋਣਗੀਆਂ ਕਿ ਮਸਕੀਨ ਮੁੜ-ਮੁੜ ਕੇ ਪਿਛੇ ਕਿਉਂ ਦੇਖਦਾ ਹੈ। ਸੰਗਤਾਂ ਤੇ ਅੱਗੇ ਬੈਠੀਆਂ ਨੇ ਮੈਂ ਗਿਆਨੀ ਜੀ ਨੂੰ ਕਿਹਾ ਨਹੀਂ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ। ਐਤਕੀਂ ਕਿਧਰੇ ਐਸੀ ਘਟਨਾ ਘਟੀ ਉਹ ਗਿਆਨੀ ਬਲਵਿੰਦਰ ਸਿੰਘ ਨੂੰ ਵੀ ਦਿਖਾਈ ਦਿੱਤੇ, ਸੰਗਤ ਦੇ ਵਿਚ ਉਨ੍ਹਾਂ ਦੀ ਚੀਖ ਨਿਕਲ ਗਈ । ਆਪੇ ਤੋਂ ਬਾਹਰ ਹੋ ਗਏ। ਬੜਾ ਅਗਾਧ-ਬੋਧ ਵੈਰਾਗ ਉਨ੍ਹਾਂ ਨੂੰ ਛਾ ਗਿਆ। ਮੈਨੂੰ ਉਚੀ ਉਚੀ ਆਵਾਜ਼ ਵਿਚ ਕਹਿਣ ਲਗੇ ਮਸਕੀਨ ਜੀ ਉਹ ਠੀਕ ਕਹਿੰਦਾ ਹੈ। ਮੈਂ ਕਿਹਾ ਉਸਦੇ ਕੋਲ ਦਿੱਬ ਦਰਿਸ਼ਟੀ ਹੋਵੇਗੀ। ਸਾਡੇ ਕੋਲ ਤੇ ਕੋਈ ਨਹੀਂ। ਮੈਨੂੰ ਤੇ ਨਹੀਂ ਦਿਖਾਈ ਦਿੱਤੇ।

ਦਿੱਬ-ਦਰਿਸ਼ਟ, ਬਾਰੀਕ ਦ੍ਰਿਸ਼ਟ, ਸੂਖਸ਼ਮ ਸਰੀਰ ਦਿਖਾਈ ਦੇ ਜਾਂਦੇ ਹਨ। ਹੁਣ ਪਤਾ ਨਹੀਂ ਕਿਧਰੇ ਮੈਨੂੰ ਵਹਿਮੀ ਕਹੋਗੇ, ਕਿ ਕੀ ਕਹੋਗੇ। ਇਤਨੀ ਸੰਗਤ ਬੈਠੀ ਹੈ ਇੱਥੇ ਪਤਾ ਨਹੀਂ ਕਿਤਨੇ ਕੁ ਸੂਖਸ਼ਮ ਸਰੀਰ ਹੋਣਗੇ ਜੋ ਭਜਨ ਕਰਦੇ ਰਹੇ ਹੋਣਗੇ, ਨਾਮ ਜਪਦੇ ਰਹੇ ਹੋਣਗੇ। 90 ਪਚਾਨਵੇਂ ਫੀਸਦੀ ਸੂਖਸ਼ਮ ਸਰੀਰ ਪਵਿੱਤਰ ਹੋ ਗਿਆ ਹੋਵੇਗਾ। ਅਸਥੂਲ ਸਰੀਰ ਦਾ ਅੰਤ ਹੋ ਗਿਆ ਹੋਵੇਗਾ। ਐਸਿਆਂ ਦਾ ਜਲਦੀ ਜਨਮ ਨਹੀਂ ਹੁੰਦਾ। ਇਤਨੇ ਪਵਿੱਤਰ ਸੰਸਕਾਰਾਂ ਵਾਲੀ ਕੋਈ ਮਾਂ ਮਿਲੇ ਤਾਂ ਉਸਦੇ ਗਰਭ ਵਿਚ ਪਰਵੇਸ਼ ਕਰਦੇ ਨੇ ਵਰਨਾ ਨਹੀਂ ਕਰਦੇ। ਇਤਨੇ ਚਿਰ ਤਕ ਉਹ ਫਿਰ ਉਡੀਕ ਕਰਦੇ ਨੇ :-

**ਇਸ ਦੇਹੀ ਕਉ ਸਿਮਰਹਿ ਦੇਵ।।**

(ਸ੍ਰੀ ਗੁ. ਗ੍ਰੰ. ਸਾ.ਅੰਗ 1159)

ਇਸ ਦੇਹੀ ਲਈ ਫਿਰ ਉਹ ਦੇਵਤੇ ਤਰਸਦੇ ਰਹਿੰਦੇ ਨੇ ਕੋਈ ਪਵਿੱਤਰ ਮਾਂ ਦਾ ਢਾਂਚਾ ਮਿਲੇ ਜਿਸ ਦੇ ਰਾਹੀਂ ਸੰਸਾਰ ਵਿਚ ਸਾਡਾ ਆਉਣਾ ਹੋਵੇ। ਇਹ

ਥੋੜੀ ਬਹੁਤ ਜਿਹੜੀ ਦੂਰੀ ਰਹਿੰਦੀ ਹੈ ਅਸੀਂ ਉਸਨੂੰ ਵੀ ਪੂਰਾ ਕਰ ਲਈਏ। ਫਿਰ ਤੇ ਮੇਰਾ ਐਸਾ ਅਨੁਭਵ ਹੋਇਆ ਦੇਸ਼ ਤੇ ਵਿਦੇਸ਼ ਦੇ ਗੁਰਦਵਾਰਿਆਂ ਵਿਚ, ਮੈਂ ਦੇਖਿਆ 60 ਸੱਤਰ ਫੀਸਦੀ ਗੁਰਦਵਾਰਿਆਂ ਵਿਚ ਇਸ ਤਰ੍ਹਾਂ ਦੇ ਸਰੀਰ ਹੁੰਦੇ ਹਨ। ਬੜੇ ਪੁਰਾਣੇ ਸਮੇਂ ਤੋਂ ਇਹ ਕਥਾ ਪ੍ਰਚਲਤ ਹੈ ਸਨਾਤਨ ਮਤ ਦੇ ਵਿਚ, ਬਈ ਜਿਥੇ ਰਾਮਾਇਣ ਦੀ ਕਥਾ ਹੋਵੇ ਉਥੇ ਹਨੂਮਾਨ ਹੁੰਦਾ ਹੈ, ਇੰਝ ਕਹਿੰਦੇ ਨੇ। ਬਚਪਨ ਵਿਚ ਵੀ ਅਸੀਂ ਸੁਣਦੇ ਹੁੰਦੇ ਸੀ। ਰਾਮਲੀਲਾ ਖੇਡਣ ਵਾਲੇ ਵੀ ਐਸਾ ਕਹਿੰਦੇ ਨੇ। ਜਿੱਥੇ ਮਰਯਾਦਾ ਪੁਰਸ਼ੋਤਮ ਸ੍ਰੀ ਰਾਮ ਦੀ ਗੱਲ ਹੋ ਰਹੀ ਹੋਵੇ ਉਥੇ ਸ੍ਰੀ ਹਨੂਮਾਨ ਹੁੰਦਾ ਹੈ। ਉਸ ਦੀ ਗੱਲ ਸੁਣੇ ਬਿਨਾਂ ਉਹ ਰਹਿੰਦਾ ਹੀ ਨਹੀਂ। ਜਿੰਨ੍ਹਾਂ ਜਿੰਨ੍ਹਾਂ ਵਿਚਾਰਕਾਂ ਨੇ ਮੇਰੇ ਨਾਲ ਇਸ ਤਰ੍ਹਾਂ ਦੀ ਗੱਲ ਕੀਤੀ, ਮੈਂ ਕਿਹਾ ਸਿਰਫ ਹਨੂਮਾਨ ਨਾ ਆਖੋ, ਇੰਜ ਆਖੋ ਪਵਿੱਤਰ ਰੂਹਾਂ ਹੁੰਦੀਆਂ ਨੇ। ਰਾਮ ਭਗਤ ਹੁੰਦੇ ਹਨ। ਨਹੀਂ ਤੇ ਤੁਹਾਡੀ ਇਹ ਪੂਰਨ ਤੌਰ ਤੇ ਗਲਤ ਬਿਆਨੀ ਹੋਵੇਗੀ। ਇਕ ਇਹ ਮੰਨਣਾ ਪਵੇਗਾ ਕਿ ਹਨੂਮਾਨ ਮੁਕਤ ਨਹੀਂ ਹੋਇਆ, ਅਜੇ ਵੀ ਭਟਕਦਾ ਪਿਆ ਹੈ। ਯਾ ਤੇ ਫਿਰ ਇਹ ਕਬੂਲ ਕਰ ਲਓ। ਉਸ ਦਾ ਸੂਖਸ਼ਮ ਸਰੀਰ ਅਜੇ ਵੀ ਭਟਕ ਰਿਹਾ ਹੈ। ਮੁਕਤ ਨਹੀਂ ਹੋਇਆ। ਚੂੰਕਿ ਹਨੂਮਾਨ ਰਾਮ ਦਾ ਭਗਤ ਸੀ, ਚਲੋ ਹਰ ਭਗਤ ਨੂੰ ਹਨੂਮਾਨ ਕਹਿ ਦੇਈਏ ਤੇ ਕੋਈ ਹਰਜ਼ ਨਹੀਂ, ਹਰ ਰਾਮ ਦੇ ਭਗਤ ਨੂੰ। ਹਨੂਮਾਨ ਵਰਗੇ ਤੇ ਹੋਣਗੇ, ਇੰਜ ਕਹਿ ਸਕਦੇ ਹਾਂ। ਹਨੂਮਾਨ ਫਿਰ ਕਬੂਲ ਕਰ ਲਓ ਭਟਕ ਰਿਹਾ ਹੈ ਅਜੇ ਵੀ, ਮੁਕਤ ਨਹੀਂ ਹੋਇਆ। ਹਾਂ, ਮੰਨ ਸਕਦੇ ਹਾਂ ਮਰਯਾਦਾ ਪੁਰਸ਼ੋਤਮ ਸ੍ਰੀ ਰਾਮ ਨੂੰ ਚਾਹੁਣ ਵਾਲੇ ਤੇ ਪਿਆਰ ਕਰਨ ਵਾਲੇ, ਸ਼ੁਭ ਦਰਿਸ਼ਟੀ ਰਖਣ ਵਾਲੇ, ਆਪਣਾ ਢਾਂਚਾ ਪੂਰਾ ਪਵਿੱਤਰ ਨਹੀਂ ਕਰ ਸਕੇ ਹੋਣਗੇ, ਥੋੜ੍ਹੀ ਬਹੁਤ ਮੈਲ ਰਹਿ ਗਈ ਹੋਵੇਗੀ। ਮੈਲ ਥੋੜੀ ਬਹੁਤ ਵੀ ਹੈ, ਉਸਦੇ ਲਈ ਵੀ ਦਰਵਾਜ਼ੇ ਬੰਦ ਨੇ।

**ਦਾਗ ਦੋਸ ਮੁਹਿ ਚਲਿਆ ਲਾਇ॥**
**ਦਰਗਹ ਬੈਸਣ ਨਾਹੀ ਜਾਇ॥**

ਪੂਰਾ ਪਵਿੱਤਰ ਹੋ ਕੇ ਆ, ਪੂਰਾ ਸ਼ੁੱਧ ਹੋ ਕੇ ਆ, ਪੂਰਾ ਨਿਰਮਲ ਹੋ ਕੇ ਆ। ਤਨ ਦੀ ਮੈਲ ਹੈ ਗ਼ਰਦੋ-ਗੁਬਾਰ, ਸੂਖਸ਼ਮ ਸਰੀਰ ਦੀ ਮੈਲ ਹੈ ਗਲਤ ਵਿਚਾਰ, ਗਲਤ ਸੋਚਣੀ, ਗਲਤ ਸੰਸਕਾਰ ਅੰਦਰ ਪਏ ਨੇ। ਹਰ ਗਲਤ ਥਾਂ ਦੇ ਉਤੇ ਇਹ ਭੂਤ-ਪ੍ਰੇਤ ਹੁੰਦੇ ਨੇ। ਭੂਤ-ਪ੍ਰੇਤ ਤੋਂ ਮੁਰਾਦ ਕੁਛ ਵੀ ਨਹੀਂ, ਗਲਤ ਸੰਸਕਾਰ, ਪਸ਼ੂਆਂ ਦੀ ਤਰ੍ਹਾਂ ਜੋ ਜੀਵੇ। ਪਸ਼ੂ ਕਹਿੰਦੇ ਨੇ ਜੋ *past* (ਭੂਤ ਕਾਲ) ਵਿਚ ਬੱਝੇ ਹੋਏ ਨੇ, ਪਛੜੇ ਹੋਏ ਨੇ, ਪਿੱਛੇ ਨੇ, ਅਤੇ ਭੂਤ ਦੇ ਅਰਥ ਕੀ ਨੇ ਗੁਜਰਿਆ ਹੋਇਆ, ਪਿਛਲਾ ਸਮਾਂ ਭੂਤਕਾਲ। ਹੈਨ ਤੇ ਮਨੁਖ ਕਰਤੂਤ ਪਸ਼ੂਆਂ

ਦੀ, ਹੱਦ ਹੋ ਗਈ ਪਸ਼ੂਆਂ ਨੂੰ ਤੇ ਪਿੱਛੇ ਛਡ ਆਏ ਹੋ, ਮਨੁਖਾਂ ਵਾਲੇ ਕੰਮ ਕਰੋ। ਬੰਦਿਆਂ ਵਾਲੇ ਕੰਮ ਕਰੋ। ਮਨੁੱਖ ਪਸ਼ੂਆਂ ਨੂੰ ਤੇ ਪਿੱਛੇ ਛੋੜ ਆਇਆ ਹੈ। ਮਨੁਖ ਹੋ ਕੇ ਪਸ਼ੂਆਂ ਵਾਲੇ ਕੰਮ ਕਰ ਰਿਹਾ ਹੈ। ਇਹ ਪਛੜਿਆ ਹੋਇਆ ਹੈ, ਪਿੱਛੇ ਚਲਾ ਗਿਆ ਹੈ। ਇਸ ਤਰ੍ਹਾਂ ਦੇ ਸੂਖਸ਼ਮ ਸਰੀਰ ਵੀ ਭਟਕਦੇ ਨੇ। ਨਿਰਮਲ ਸਰੀਰ ਵੀ ਭਟਕਦੇ ਨੇ। ਮਲੀਨ ਸਰੀਰਾਂ ਨੂੰ ਭੂਤ ਪ੍ਰੇਤ ਕਹਿੰਦੇ ਨੇ, ਨਿਰਮਲ ਸਰੀਰਾਂ ਨੂੰ ਦੇਵਤਾ ਕਹਿੰਦੇ ਨੇ। ਇਸ ਅਸਥੂਲ ਸਰੀਰ ਵਿਚ ਵੀ ਜਿਸ ਦਾ 90 ਫੀਸਦੀ ਸੰਸਕਾਰਿਕ ਢਾਂਚਾ ਪਵਿੱਤਰ ਹੋ ਗਿਆ ਹੈ ਉਸਨੂੰ ਮਨੁਖ ਨਹੀਂ ਕਹਿਣਾ ਚਾਹੀਦਾ, ਇਹ ਤੇ ਦੇਵਤਾ ਹੈ, ਫਰਿਸ਼ਤਾ ਹੈ। ਇਹ ਰਬ ਦੇ ਨੇੜੇ ਹੈ। ਇਸੇ ਹੀ ਅਸਥੂਲ ਸਰੀਰ ਦੇ ਵਿਚ ਜਿਸ ਮਨੁਖ ਦਾ 90 ਫ਼ੀਸਦੀ ਸੰਸਕਾਰਿਕ ਢਾਂਚਾ ਮੈਲਾ ਹੈ, ਮਲੀਨ ਹੈ, ਇਸ ਨੂੰ ਵੀ ਮਨੁਖ ਨਹੀਂ ਕਹਿਣਾ ਚਾਹੀਦਾ, ਭੂਤ-ਪ੍ਰੇਤ ਹੈ, ਪਸ਼ੂ ਹੈ। ਚਲੋ ਹੁਣ ਕਬੀਰ ਤੋਂ ਸੁਣ ਲਉ, ਕਬੀਰ ਕਹਿੰਦੇ ਨੇ :-

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥**

(ਸ੍ਰੀ ਗੁ. ਗ੍ਰੰ. ਸਾ.ਅੰਗ 1374)

ਜਿੱਥੇ ਅੰਮ੍ਰਿਤ ਵੇਲੇ ਦਾ ਉਠਣਾ ਨਹੀਂ, ਪ੍ਰਭੂ ਦੇ ਨਾਮ ਦਾ ਜਪ ਨਹੀਂ, ਸਤਿਸੰਗ ਨਹੀਂ, ਕਬੀਰ ਕਹਿੰਦੇ ਨੇ ਉਸ ਘਰ ਨੂੰ, ਘਰ ਕਹਿਣ ਦੀ ਕੀ ਲੋੜ ਹੈ, ਸਮਸ਼ਾਨ-ਘਾਟ ਹੈ ਤੇ ਰਹਿਣ ਵਾਲਿਆਂ ਨੂੰ ਮਨੁਖ ਕਹਿਣ ਦੀ ਕੀ ਲੋੜ ਹੈ, ਭੂਤ-ਪ੍ਰੇਤ ਨੇ। ਪਤਾ ਨਹੀਂ ਕਿਤਨੇ ਮਿਲਦੇ ਨੇ ਕਹਿੰਦੇ ਨੇ ਗਿਆਨੀ ਜੀ ਜਿਉਂ ਸਵੇਰੇ ਤੋਂ ਕਲੇਸ਼ ਸ਼ੁਰੂ ਹੁੰਦਾ ਹੈ ਘਰ ਵਿਚ ਰਾਤ ਤਕ ਕਲੇਸ਼ ਹੀ ਚਲਦਾ ਹੈ। ਕਿਵੇਂ ਜਾਨ ਛੁੜਾਈਏ। ਉਹ ਘਰ ਥੋੜੀ ਹੋਇਆ, ਭੂਤ-ਖਾਨਾ ਬਨਿਆ ਪਿਆ ਹੈ। ਭੂਤਾਂ-ਪ੍ਰੇਤਾਂ ਦਾ ਘਰ ਬਨਿਆ ਪਿਆ ਹੈ। ਪਤੀ ਭੂਤ ਬਨਿਆ ਪਿਆ, ਪਤਨੀ ਭੂਤ ਬਣੀ ਪਈ ਹੈ, ਬੱਚੇ ਭੂਤ ਬਣੇ ਪਏ ਨੇ।

ਸੂਖਸ਼ਮ ਸਰੀਰ ਮੈਲਾ ਕਿਸ ਤਰ੍ਹਾਂ ਹੁੰਦਾ ਹੈ, ਮੈਲੇ ਕਰਮ ਨਾਲ, ਮੈਲੇ ਕਰਮ ਮੈਲੇ ਸੰਸਕਾਰ ਬਣਾ ਦਿੰਦੇ ਹਨ। ਸੰਸਕਾਰ ਬਹੁਤ ਮੈਲੇ ਹੁੰਦੇ ਗਏ ਤੇ ਦਰਿਸ਼ਟੀ ਦੋਖ ਹੁੰਦੀ ਜਾਂਦੀ ਹੈ। ਦੋਖ-ਦਰਿਸ਼ਟ, ਹਰ ਪਾਸੇ ਬੁਰੇ ਹੀ ਬੁਰੇ ਦਿਖਾਈ ਦਿੰਦੇ ਨੇ। ਦੁਸ਼ਟ ਹੀ ਦੁਸ਼ਟ ਦਿਖਾਈ ਦਿੰਦੇ ਨੇ, ਸੱਜਣ ਨਹੀਂ। ਸੰਸਕਾਰਾਂ ਦਾ ਢਾਂਚਾ ਬਹੁਤ ਮੈਲਾ ਹੋ ਗਿਆ ਹੈ, ਫਿਰ ਮਨੁਖ ਦੀ ਜ਼ਬਾਨ ਵਿਚੋਂ ਚਾਰ ਗਾਲ੍ਹਾਂ ਨਿਕਲਦੀਆਂ ਨੇ, ਗੱਲ ਇਕ ਨਿਕਲਦੀ ਹੈ। ਬੋਲ ਹੀ ਬੁਰੇ ਹੋ ਗਏ। ਕਠੋਰ ਹੋ ਗਏ। ਐਸੇ ਮਨੁਖ ਦਾ ਤਾਲ ਮੇਲ ਜਿਨਸਿਆਤ ਫ਼ਾਹਿਸ਼ (ਗੰਦੇ) ਲਿਟਰੇਚਰ ਨਾਲ ਬੈਠੇਗਾ। ਸੁਖਮਨੀ ਸਾਹਿਬ ਨਾਲ ਉਸਦਾ ਤਾਲਮੇਲ ਨਹੀਂ ਬੈਠੇਗਾ।

ਗੁਰਬਾਣੀ ਦੇ ਪਾਠ ਦੇ ਨਾਲ ਨਹੀਂ। ਜਿਤਨਾ ਫ਼ਾਹਿਸ਼ ਲਿਟਰੇਚਰ ਸਾਰੀ ਦੁਨੀਆਂ ਵਿਚ ਛਪਿਆ ਹੈ, ਰੀਦਾ ਸਾਹਿਤ ਪਹਿਲੇ ਨਹੀਂ ਸੀ। ਘਰ ਦੇ ਵਿਚ ਏਹੀ ਪੜ੍ਹਿਆ ਜਾ ਰਿਹਾ ਹੈ, ਹੈਰਾਨਗੀ। ਟੇਬਲ ਤੇ ਏਹੀ ਫਿਲਮੀ ਮੈਗਜ਼ੀਨ ਮਿਲਣਗੇ, ਯਾ ਜਿਨਸਿਆਤ ਨਾਲ ਭਰੀਆਂ ਹੋਈਆਂ ਕਹਾਣੀਆਂ ਦੇ ਮੈਗਜ਼ੀਨ ਮਿਲਣਗੇ। ਕੌਣ ਪੜ੍ਹਦਾ ਹੈ ਹੁਣ ਪੋਥੀਆਂ, ਧਰਮ ਗ੍ਰੰਥ। ਇਸੇ ਵਾਸਤੇ ਪਾਤਸ਼ਾਹ ਜੀ ਦੀ ਬਾਣੀ ਨੇ ਕਹਿ ਦਿੱਤਾ ਹੈ, ਘਰਾਂ ਵਿਚ ਹੁਣ ਮਨੁਖ ਥੋੜ੍ਹੇ ਨੇ, ਭੂਤ-ਪ੍ਰੇਤ ਜ਼ਿਆਦਾ ਨੇ। ਧਾਰਮਿਕ ਮੰਦਰਾਂ ਦੇ ਵਿਚ ਵੀ ਹੁਣ ਭਗਤ ਬਹੁਤ ਥੋੜੇ ਨੇ, ਭੂਤ-ਪ੍ਰੇਤ ਬਹੁਤ ਜ਼ਿਆਦਾ ਨੇ। ਤੁਸੀਂ ਆਖੋਗੇ ਇਹ ਭੂਤ-ਪ੍ਰੇਤ ਮੰਦਰਾਂ ਵਿਚ ਕਿਵੇਂ ਆ ਗਏ। ਇਹ ਭੂਤ-ਪ੍ਰੇਤ ਮੰਦਰਾਂ ਵਿਚ ਚੋਰੀ ਕਰਨ ਆਉਂਦੇ ਨੇ, ਚਪਲਾਂ ਚੁਰਾਉਣ ਲਈ ਆਉਂਦੇ ਨੇ, ਜੁਤੀਆਂ ਚੁਰਾਉਣ ਲਈ ਆਉਂਦੇ ਨੇ, ਗੋਲਕਾਂ ਹਥਿਆਉਣ ਲਈ ਆਉਂਦੇ ਨੇ। ਹੋਰ ਦੁਨਿਆਵੀ ਸੁਆਰਥ ਲਈ ਆਉਂਦੇ ਨੇ, ਗੁਰੂ ਲਈ, ਪ੍ਰਭੂ ਲਈ ਨਹੀਂ ਆਉਂਦੇ। ਇਸਦੇ ਨਾਲ ਉਨ੍ਹਾਂ ਦਾ ਕੋਈ ਮਤਲਬ ਨਹੀਂ। ਹੁਣ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਪਵਿੱਤਰ ਵਾਕ ਦੇ ਰਾਹੀਂ ਜੋ ਸਮਝਾਉਂਦੇ ਨੇ, ਕਹਿੰਦੇ ਨੇ ਜਿਹੜੇ ਜਿਹੜੇ ਕਰਮਾਂ ਨਾਲ ਤੂੰ ਅੰਤਮ ਸਮੇਂ ਸ਼ਰਮਸਾਰ ਹੋਵੇਂਗਾ ਤੇ ਮਾਰ ਪਵੇਗੀ ਇਨ੍ਹਾਂ ਕਰਮਾਂ ਦੇ ਪ੍ਰਤੀ ਸੁਚੇਤ ਹੋ ਜਾ, ਸਾਵਧਾਨ ਹੋ ਜਾ, ਨਾ ਕਰ। ਇਸ ਢੰਗ ਨਾਲ ਸਤਿਗੁਰ ਸਮਝਾਉਂਦੇ ਨੇ:-

**ਜਿਹ ਕਰਣੀ ਹੋਵਹਿ ਸਰਮਿੰਦਾ**
**ਇਹਾ ਕਮਾਨੀ ਰੀਤਿ।।**

ਜਿਸ ਕਰਣੀ ਦੇ ਨਾਲ, ਜਿਸ ਕਰਮ ਦੇ ਨਾਲ ਆਖਰ ਅੰਤ ਨੂੰ ਅੰਜਾਮ, ਪ੍ਰਭੂ ਦੇ ਦਰਬਾਰ ਵਿਚ ਸ਼ਰਮਸਾਰ ਹੋਣਾ ਹੈ। ਹਰ ਕੀਤੇ ਕਰਮ ਦਾ ਫਲ ਆਖ਼ਿਰ ਦੁੱਖ ਨਿਕਲਨਾ ਹੈ। ਸ਼ਰਮਸਾਰੀ ਨੇ ਤੇਰੇ ਕਰਮ, ਤੂੰ ਉਹੀ ਕੁਝ ਕਰੀਂ ਜਾ ਰਿਹਾ ਹੈਂ, ਉਹੀ ਢੰਗ ਅਪਨਾਇਆ ਹੋਇਆ ਹੈ।

**ਸੰਤ ਕੀ ਨਿੰਦਾ ਸਾਕਤ ਕੀ ਪੂਜਾ**
**ਐਸੀ ਦ੍ਰਿੜੀ ਬਿਪਰੀਤ।।੧।।**

ਸੰਤ ਨੂੰ ਤੇ ਸਾਰਾ ਦਿਨ ਭੰਡਦਾ ਰਹਿੰਦਾ ਹੈਂ, ਅਵਤਾਰਾਂ ਦੀ ਤੇ ਨਿੰਦਾ ਤੂੰ ਕਰਦਾ ਰਹਿੰਦਾ ਹੈਂ। ਜਿਨ੍ਹਾਂ ਨੂੰ ਅਸੀਂ ਤਰਕਸ਼ੀਲ ਕਹਿੰਦੇ ਹਾਂ ਨਾ, ਉਹਵੀ ਸਾਰਾ ਦਿਨ ਅਵਤਾਰਾਂ ਨੂੰ ਹੀ ਭੰਡੀ ਜਾਂਦੇ ਨੇ। ਹਾਲਾਂਕਿ ਕੱਖ ਸਮਝ ਨਹੀਂ, ਕੁਝ ਵੀ ਸਮਝ ਨਹੀਂ। ਤਰਕ ਕਰੋ, ਕੁ-ਤਰਕ ਤੇ ਨਾ ਕਰੋ। ਹਾਂ ਜਿਹੜੇ-ਜਿਹੜੇ ਧਰਮ ਦੇ ਨਾ ਤੇ ਪਖੰਡੀ ਨੇ ਤੇ ਪਖੰਡ ਨੂੰ ਪਰਚਾਰਦੇ ਨੇ ਉਸ ਤੇ ਤਰਕ ਕਰੋ। ਤਰਕ ਸਿੱਧਾ ਅਵਤਾਰਾਂ ਤੇ ਕਰਨ ਦੀ ਕੀ ਲੋੜ ਹੈ। ਭਗਤਾਂ ਤੇ ਕਰਨ

ਦੀ ਕੀ ਲੋੜ ਹੈ। ਭਗਤ ਤੁਹਾਡੀ ਸਮਝ ਵਿਚ ਨਹੀਂ ਆ ਸਕਦੇ। ਅਵਤਾਰ ਇਸ ਤਰੀਕੇ ਨਾਲ ਤੁਹਾਡੀ ਸਮਝ ਵਿਚ ਨਹੀਂ ਆਉਣਗੇ। ਇਹ ਤੇ ਸ਼ਰਧਾ ਕਰਕੇ ਸਮਝ ਆਏਗੀ, ਵਰਨਾ ਨਹੀਂ ਆਵੇਗੀ। ਪਰ ਸੰਤ ਦੀ ਤੇ ਕਰਦਾ ਹੈ ਨਿੰਦਾ, ਸਾਕਤਾਂ ਦੀ ਕਰਦਾ ਹੈ ਪੂਜਾ, ਉਨ੍ਹਾਂ ਨੂੰ ਸਲਾਮਾਂ ਕਰਦਾ ਹੈ। ਉਨ੍ਹਾਂ ਦੀ ਸੰਗਤ ਵਿਚ ਬੈਠਦਾ ਹੈ। ਉਨ੍ਹਾਂ ਨੂੰ ਮਹਾਨ ਕਹਿੰਦਾ ਹੈ। ਜਿਸ ਦੇ ਪਾਸ ਧਨ ਜ਼ਿਆਦਾ ਹੈ, ਪ੍ਰਭੁਤਾ ਜ਼ਿਆਦਾ ਹੈ ਉਨ੍ਹਾਂ ਦੀ ਤੇ ਪੂਜਾ ਕਰਦਾ ਹੈ, ਉਨ੍ਹਾਂ ਨੂੰ ਸਲਾਮਾਂ ਕਰਦਾ ਹੈ। ਪਰ ਜਿਸਦੇ ਕੋਲ ਰੱਬੀ ਗੁਣ ਨੇ, ਪ੍ਰਭੂ ਦੇ ਗੁਣ ਨੇ ਉਨ੍ਹਾਂ ਦੀ ਨਿੰਦਾ ਕਰਦਾ ਹੈ। ਮਨੁਖ ਦੇ, ਮਨੁਖ ਨੂੰ ਨਾਪਣ ਦੇ ਪੈਮਾਨੇ ਬਦਲ ਗਏ ਨੇ। ਮਨੁਖ ਨੂੰ ਨਾਪਿਆ ਤੋਲਿਆ ਜਾਂਦਾ ਹੈ, ਇਸ ਦੇ ਕੋਲ ਪ੍ਰਭੁਤਾ ਕਿਤਨੀ ਹੈ, ਇਸਦੇ ਕੋਲ ਧਨ ਕਿਤਨਾ ਹੈ। ਜੇਕਰ ਧਨ ਜ਼ਿਆਦਾ ਹੈ, ਪ੍ਰਭੁਤਾ ਜ਼ਿਆਦਾ ਹੈ ਤੇ ਸਲਾਮ ਕਰੋ, ਪੂਜਾ ਕਰੋ। ਦਇਆ ਜ਼ਿਆਦਾ ਹੈ, ਨਿਰਵੈਰਤਾ ਜ਼ਿਆਦਾ ਹੈ, ਗਿਆਨ ਜ਼ਿਆਦਾ ਹੈ, ਪ੍ਰੇਮ ਜ਼ਿਆਦਾ ਹੈ, ਸਮ-ਦਰਿਸ਼ਟੀ ਜ਼ਿਆਦਾ ਹੈ। ਇਹ ਕੀ ਮਾਅਨੇ ਰਖਦਾ ਹੈ, ਕੁਛ ਵੀ ਨਹੀਂ। ਤੋ ਸੰਤ ਦੀ ਨਿੰਦਾ ਚਲਦੀ ਹੈ ਸਾਕਤ ਦੀ ਪੂਜਾ ਚਲਦੀ ਹੈ। ਇਸ ਤਰ੍ਹਾਂ ਦੀ ਭੈੜੀ ਰੀਤੀ ਚਲ ਰਹੀ ਹੈ ਤੇ ਤੂੰ ਅਪਨਾਈ ਹੋਈ ਹੈ।

**ਮਾਇਆ ਮੋਹ ਭੂਲੋ ਅਵਰੈ ਹੀਤ॥**

ਮਾਇਆ ਨੇ ਐਸਾ ਮੋਹਤ ਕੀਤਾ ਹੈ, ਐਸਾ ਮੁਠਿਆ, ਐਸਾ ਇਸ ਨੇ ਦਬੋਚ ਲਿਆ ਹੈ, ਇਸਦੇ ਸਾਰੇ ਅਧਿਆਤਮਕ ਗੁਣ ਖੋਹ ਲਏ ਨੇ ਤੇ ਗਲਤ ਪਾਸੇ ਚਲਾ ਦਿੱਤਾ ਹੈ।

**ਹਰਿ ਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ॥੧॥ਰਹਾਉ॥**

ਅਸਲ ਵਿਚ ਤੇਰੀ ਹਾਲਤ ਕੀ ਹੈ ਜੈਸੇ ਜੰਗਲ ਦਾ ਪੱਤਾ, ਇਸਦੀ ਕੀ value ਹੈ, ਟੁੱਟ ਕੇ ਥਾਂ-ਥਾਂ ਤੇ ਧੱਕੇ ਖਾ ਰਿਹਾ ਹੈ। ਫਿਰ ਹਰਿ ਚੰਦਉਰੀ, ਆਕਾਸ਼ ਨਗਰੀ ਇਹ ਤੇ ਇਕ ਕਲਪਨਾ ਹੈ। ਤੂੰ ਇਕ ਸੁਪਨ-ਮਾਤਰ ਹੈਂ, ਦਰਖ਼ਤ ਦੇ ਇਕ ਪੱਤੇ ਦੇ ਨਿਆਈਂ ਹੈਂ। ਕੁਛ ਵੀ ਨਹੀਂ ਹੈ, ਅੱਜ ਨਹੀਂ ਤੇ ਕਲ ਸੰਸਾਰ ਦੇ ਦਰਖ਼ਤ ਨਾਲੋਂ ਟੁੱਟ ਜਾਏਂਗਾ। ਇਕ ਉਦਾਹਰਣ ਗਾਥਾ ਨਾਮਕ ਬਾਣੀ ਵਿਚ ਵੀ ਗੁਰੂ ਅਰਜਨ ਦੇਵ ਜੀ ਨੇ ਦਿਤੀ ਹੈ।

**ਪਤ੍ਰ ਭੁਰਿਜੇਣ ਝੜੀਯੰ ਨਹ ਜੜੀਐ ਪੇਡ ਸੰਪਤਾ॥**

ਪਤਝੜ ਦੀ ਰੁੱਤ ਵਿਚ ਪੱਤਾ, ਪੇੜ ਨਾਲੋਂ ਭੁਰ ਗਿਆ, ਟੁੱਟ ਗਿਆ। *ਪਤ੍ਰ ਭੁਰਿਜੇਣ ਝੜੀਯੰ*, ਝੜ ਗਿਆ। *ਨਹ ਜੜੀਐ*, ਫਿਰ ਨਹੀਂ ਜੁੜ ਸਕਦਾ। ਝੜ ਗਿਆ ਹੈ ਤੇ ਨਹੀਂ ਜੁੜ ਸਕਦਾ। *ਪਤ੍ਰ ਭੁਰਿਜੇਣ ਝੜੀਯੰ ਨਹ ਜੜੀਐ ਪੇਡ*

ਸੰਪਤਾ॥ ਨਾਮ ਬਿਹੂਨ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ॥ ਪਵਨ ਉਸ ਪੱਤੇ ਨੂੰ ਦੂਰ ਦੂਰ ਤਕ ਭਟਕਾਏਗੀ, ਰੇਜ਼ਾ ਰੇਜ਼ਾ ਕਰੇਗੀ। ਐ ਮਨੁਖ ! ਸਤਿਸੰਗ ਨਾਲੋਂ ਟੁੱਟ ਗਿਆ ਹੈਂ, ਗੁਰੂ ਨਾਲੋਂ ਟੁੱਟ ਗਿਆ ਹੈਂ। ਹੁਣ ਵਾਸ਼ਨਾ ਦੀ ਪਵਨ, ਪਤਾ ਨਹੀਂ ਕਿਤਨੇ ਜਨਮਾਂ ਵਿਚ ਤੈਨੂੰ ਖ਼ੁਆਰ ਕਰੇਗੀ, ਪਟਕਾਏਗੀ, ਧੱਕੇ ਦੇਵੇਗੀ। ਪਾਇਆਂ ਕੀ ਹੈ ਤੇਰੀ? ਇਕ ਦਰਖ਼ਤ ਦੇ ਪੱਤੇ ਦੀ ਤਰ੍ਹਾਂ, ਹਰੀ ਚੰਦਉਰੀ ਦੀ ਤਰ੍ਹਾਂ, ਪਰ ਕੀਤਾ ਕੀ ਜਾਏ ਮਾਇਆ ਨੇ ਤੈਨੂੰ ਠੱਗ ਲਿਆ ਹੈ। ਉਸਦੇ ਮੋਹ ਨੇ ਤੈਨੂੰ ਠੱਗ ਲਿਆ ਹੈ।

**ਚੰਦਨ ਲੇਪ ਹੋਤ ਦੇਹ ਕਉ**

**ਸੁਖੁ ਗਰਧਭ ਭਸਮ ਸੰਗੀਤਿ॥**

ਜਿਵੇਂ ਖੋਤੇ ਨੂੰ ਚੰਦਨ ਦਾ ਲੇਪ ਕਰੀਏ ਤੇ ਫਿਰ ਉਹ ਮਿੱਟੀ ਦੇ ਵਿਚ ਹੀ ਲੇਟਦਾ ਹੈ। ਮਨੁਖਾ ਤਨ ਮਿਲਿਆ ਹੈ ਲੇਕਿਨ ਮਨੁਖਾ ਤਨ ਹੋਣ ਦੇ ਬਾਵਜੂਦ ਕਰਤੂਤ ਪਸ਼ੂਆਂ ਵਾਲੀ, ਮਿੱਟੀ ਵਿਚ ਹੀ ਲੇਟਨਾ। ਖੋਤੇ ਦੀ ਤਰ੍ਹਾਂ ਭਾਵੇਂ ਚੰਦਨ ਦਾ ਲੇਪ ਕਰ ਦੇਈਏ, ਕਿਤਨੀਆਂ ਹੀ ਸਿਆਣੀਆਂ ਗੱਲਾਂ ਸੁਣਾ ਦੇਈਏ, ਕਿਤਨੀ ਗੁਰੂ ਦੀ ਬਾਣੀ ਸੁਣਾ ਦੇਈਏ ਪਰ ਬਿਰਤੀ ਵਿਚ ਖੋਤਾਪਨ, ਮਿੱਟੀ ਵਿਚ ਹੀ ਲੇਟਦਾ ਹੈ, ਭਾਵ ਜੀਵਨ ਦੇ ਸਾਰ ਨੂੰ ਨਹੀਂ ਜਾਣਦਾ, ਨਹੀਂ ਸਮਝਦਾ।

**ਅੰਮ੍ਰਿਤ ਸੰਗਿ ਨਾਹਿ ਰੁਚ ਆਵਤ**

**ਬਿਖੈ ਠਗਉਰੀ ਪ੍ਰੀਤਿ॥੨॥**

ਪ੍ਰਭੂ ਦਾ ਨਾਮ ਅੰਮ੍ਰਿਤ ਹੈ, ਇਸ ਦੇ ਵਿਚ ਇਸ ਦੀ ਰੁਚੀ ਨਹੀਂ ਹੈ। ਬਸ ਜ਼ਹਿਰ ਪੀਣ ਵਿਚ ਹੀ ਰੁਚੀ ਹੈ, ਜ਼ਹਿਰ ਪੀਣ ਵਿਚ ਹੀ ਸ਼ੌਕ ਹੈ।

**ਉਤਮ ਸੰਤ ਭਲੇ ਸੰਜੋਗੀ**

**ਇਸੁ ਜੁਗ ਮਹਿ ਪਵਿਤ ਪੁਨੀਤ॥**

ਸੰਤ ਜਨਾ ਦਾ ਸੰਜੋਗ ਹੀ, ਭਲਾ ਸੰਜੋਗ ਹੈ, ਉਨ੍ਹਾਂ ਦੀ ਸੰਗਤ ਵਿਚ ਬੈਠ ਕੇ ਹੀ ਪ੍ਰਭੂ ਦੀ ਕੀਰਤੀ ਕਰਨੀ, ਇਹੀ ਚੰਗੀ ਰੀਤ ਹੈ, ਏਹੀ ਚੰਗੀ ਰਸਮ ਹੈ।

**ਜਾਤ ਅਕਾਰਥ ਜਨਮੁ ਪਦਾਰਥ**

**ਕਾਚ ਬਾਦਰੈ ਜੀਤ॥੩॥**

ਇਹ ਮਹਾਨ ਜੀਵਨ ਇਕ ਪਦਾਰਥ ਮਿਲਿਆ ਹੈ, ਅਕਾਰਥ ਜਾ ਰਿਹਾ, ਕੱਚ ਦੇ ਬਦਲੇ ਵਿਚ ਜਾ ਰਿਹਾ। ਚਲੋ ਮੋਤੀਆਂ ਦੇ ਬਦਲੇ ਵਿਚ ਜਾਵੇ, ਹੀਰੇ ਦੇ ਬਦਲੇ ਵਿਚ ਜਾਵੇ। ਨਾਮ ਦਾ ਹੀਰਾ ਮਿਲਿਆ, ਜੀਵਨ ਚਲਿਆ ਗਿਆ, ਕੋਈ ਗੱਲ ਨਹੀਂ। ਜੀਵਨ ਚਲਿਆ ਗਿਆ, ਮਿਲਿਆ ਤੇ ਕੱਚ ਹੀ। ਕਾਚ ਬਾਦਰੈ, ਕੱਚ ਦੇ ਬਦਲੇ ਚਲਿਆ ਗਿਆ, ਜੀਵਨ ਦੀ ਬਾਜ਼ੀ ਹਾਰ ਗਿਆ, ਮਿਲਿਆ ਕੀ ਕੇਵਲ ਕੱਚ, ਇਸ ਤਰ੍ਹਾਂ ਜੀਵਨ ਅਜ਼ਾਈਂ ਗੁਆ ਲਿਆ।

**ਜਨਮ ਜਨਮ ਕੇ ਕਿਲਵਿਖ ਦੁਖ ਭਾਗੇ**
**ਗੁਰਿ ਗਿਆਨ ਅੰਜਨੁ ਨੇਤ੍ਰ ਦੀਤ॥**

ਗੁਰੂ ਨੇ ਐਸਾ ਗਿਆਨ ਦਾ ਸੁਰਮਾ ਅੱਖਾਂ ਦੇ ਵਿਚ ਪਾਇਆ ਹੈ, ਜਨਮ-ਜਨਮਾਂਤਰਾਂ ਦੇ ਦੁੱਖ, ਕਲੇਸ਼ ਸੰਤਾਪ ਮਿਟ ਗਏ ਨੇ।

**ਸਾਧ ਸੰਗਿ ਇਨ ਦੁਖ ਤੇ ਨਿਕਸਿਓ,**
**ਨਾਨਕ ਏਕ ਪਰੀਤ॥੪॥੯॥**

ਸਾਧ ਸੰਗਤ ਵਿਚ ਬੈਠ ਕੇ, ਗੁਰੂ ਦੀ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਪਿਆਰ ਪ੍ਰਾਪਤ ਹੋਇਆ। ਉਸ ਦਾ ਸਦਕਾ ਇਨ੍ਹਾਂ ਦੁੱਖਾਂ ਤੋਂ ਬਚ ਗਏ, ਇਸ ਜ਼ਹਿਰ ਤੋਂ ਬਚ ਗਏ। ਮੂਲ ਭਾਵ, ਉਹ ਕਰਮ ਜਿਸ ਨੇ ਅੰਤ ਨੂੰ ਸਵਾਏ ਸ਼ਰਮਸਾਰੀ ਦੇ ਕੁੱਝ ਨਹੀਂ ਦੇਣਾ, ਲੇਕਿਨ ਇਹ ਨਹੀਂ ਸਮਝਣਾ ਜੋ ਕੀਤਾ ਹੈ ਕਰ ਛਡਿਆ ਹੈ, ਨਹੀਂ। *ਕਰਿ ਕਰਿ ਕਰਣਾ ਲਿਖਿ ਲੈ ਜਾਹੁ॥* ਜੋ ਕੀਤਾ ਹੈ, ਉਹ ਲਿਖਿਆ ਗਿਆ ਹੈ। ਮਨ ਕਰਕੇ ਜੋ ਵੇਖਿਆ ਹੈ, ਲਿਖਿਆ ਗਿਆ ਹੈ। ਮਨ ਕਰਕੇ ਜੋ ਤੂੰ ਸੁਣਿਆ ਹੈ, ਲਿਖਿਆ ਗਿਆ ਹੈ। ਮਨ ਕਰਕੇ ਜੋ ਤੂੰ ਬੋਲਿਆ ਹੈ, ਲਿਖਿਆ ਗਿਆ ਹੈ, ਮਨ ਕਰਕੇ ਜੋ ਤੂੰ ਪੜ੍ਹਿਆ ਹੈ, ਲਿਖਿਆ ਗਿਆ ਹੈ। ਸਿਰਫ ਤੂੰ ਪੜ੍ਹਿਆ ਹੀ ਨਹੀਂ, ਲਿਖਿਆ ਵੀ ਗਿਆ ਹੈ। ਤੂੰ ਸਿਰਫ ਵੇਖਿਆ ਹੀ ਨਹੀਂ, ਲਿਖਿਆ ਗਿਆ ਹੈ। ਤੂੰ ਸਿਰਫ ਸੁਣਿਆ ਹੀ ਨਹੀਂ, ਲਿਖਿਆ ਗਿਆ ਹੈ। *ਕਰਿ ਕਰਿ ਕਰਣਾ ਲਿਖਿ ਲੈ ਜਾਹੁ॥* ਵੇਖਿਆ ਹੈ, ਵੇਖ ਕੇ ਛਡਣਾ ਤੇਰੇ ਵਸ ਦੀ ਗੱਲ ਨਹੀਂ। ਵੇਖ ਕੇ ਲਿਖਿਆ ਗਿਆ ਹੈ। ਕਰ ਕੇ ਛਡਣਾ ਤੇਰੇ ਵਸ ਦੀ ਗੱਲ ਨਹੀਂ, ਕਰ ਕੇ ਲਿਖਿਆ ਜਾਏਗਾ, ਬੋਲ ਕੇ ਛਡਣਾ ਤੇਰੇ ਵਸ ਦੀ ਗੱਲ ਨਹੀਂ, ਬੋਲ ਕੇ ਲਿਖਿਆ ਜਾਏਗਾ। ਅਨਰਥ ਕੀਤਾ ਹੈ, ਅਨਰਥ ਕਰਕੇ ਤੂੰ ਛਡ ਨਹੀਂ ਸਕਦਾ, ਉਹ ਤੇ ਲਿਖਿਆ ਗਿਆ। *ਕਰਿ ਕਰਿ ਕਰਣਾ ਲਿਖਿ ਲੈ ਜਾਹੁ॥* ਇਸ ਤਰ੍ਹਾਂ ਦੇ ਬੁਰੇ ਲੇਖ ਨਾ ਲਿਖ, ਨਹੀਂ ਤੇ ਅੰਤ ਨੂੰ ਸਵਾਏ ਸ਼ਰਮਸਾਰੀ ਦੇ, ਹੋਰ ਕੁੱਝ ਵੀ ਨਹੀਂ ਹੋਵੇਗਾ।



# ਸਮਾਜਿਕ ਰਿਸ਼ਤੇ

## ਸੂਹੀ ਮਹਲਾ ੫

ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ॥ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ॥ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ॥ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ॥ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ॥ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ॥੧॥ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ॥ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ॥ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ॥ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ॥ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ॥੨॥ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ॥ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ॥ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾਧਾਰੀ॥ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ॥ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ॥ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ॥੩॥ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ॥ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ॥ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ॥ਸਾਂਤਿ ਸਹਜ ਅਨੰਦ ਘਨੇਰੇ ਗੁਰ ਚਰਣੀ ਮਨੁ ਲਾਏ॥ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ॥ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ॥੪॥੨॥੨੧॥

(ਸ੍ਰੀ ਗੁ.ਗ੍ਰੰ.ਸਾ.ਅੰਗ 780)

ਇਹ ਮਹਾਂਵਾਕ ਗਾਲਬਨ ਚਾਰ ਪਦਿਆਂ ਵਿਚ ਹੈ, ਚਾਰ ਛੰਦਾਂ ਵਿਚ ਹੈ। ਇਸ

ਵਾਸਤੇ ਬਹੁਤ ਲੰਬਾ ਚੌੜਾ ਖ਼ੁਲਾਸਾ ਕਰਨਾ ਤੇ ਕਠਿਨ ਹੈ। ਪਹਿਲਾਂ ਜੋ ਪਦਾ ਹੈ, ਇਸ ਵਿਚ ਜੋ ਕੇਂਦਰੀ ਖਿਆਲ ਮੇਰੇ ਪਾਤਸ਼ਾਹ ਨੇ ਦਿੱਤਾ ਹੈ। ਮਨੁਖ ਸਮਾਜਿਕ ਪ੍ਰਾਣੀ ਹੈ ਅਤੇ ਸਮਾਜਿਕ ਸੰਬੰਧਾਂ ਤੋਂ ਬਿਨਾਂ ਨਹੀਂ ਰਹਿ ਸਕਦਾ। ਖਿਆਲ ਕਰਨਾ ਬੱਚੇ ਦੇ ਜਨਮ ਸਮੇਂ ਅਗਰ ਮਾਂ ਮਰ ਜਾਂਦੀ ਏ, ਪਿਉ ਮਰ ਜਾਂਦਾ ਹੈ, ਇਸ ਬੱਚੇ ਦਾ ਜੀਵਣਾ ਔਖਾ ਹੋਏਗਾ। ਕਠਿਨ ਹੋਵੇਗਾ ਅਗਰ ਭਰਾ ਵੀ ਨਹੀਂ ਹੈ, ਭੈਣ ਵੀ ਨਹੀਂ ਹੈ, ਔਖਾ ਹੋਏਗਾ। ਜਨਮ ਦੇ ਸਮੇਂ ਮਨੁਖੀ ਬੱਚੇ ਨੂੰ ਮਾਂ ਤੇ ਬਾਪ ਚਾਹੀਦਾ ਹੈ। ਫਿਰ ਸੰਬੰਧ ਇੱਥੇ ਹੀ ਪੂਰੇ ਨਹੀਂ ਹੁੰਦੇ, ਫਿਰ ਭੈਣ ਵੀ ਚਾਹੀਦੀ ਹੈ, ਭਰਾ ਵੀ ਚਾਹੀਦਾ ਹੈ, ਫਿਰ ਮਿੱਤਰ ਵੀ ਚਾਹੀਦੇ ਨੇ, ਸਮਾਪਤੀ ਏਥੇ ਨਹੀਂ ਹੁੰਦੀ ਫਿਰ ਪਤਨੀ ਵੀ ਚਾਹੀਦੀ ਹੈ, ਬੱਚੇ ਵੀ ਚਾਹੀਦੇ ਨੇ। ਅਗਰ ਇਸਤ੍ਰੀ ਦਾ ਰੂਪ ਹੈ ਤੇ ਉਸ ਤੇ ਵੀ ਏਹੀ ਨਿਯਮ ਲਾਗੂ ਹੁੰਦਾ ਹੈ। ਉਸਨੂੰ ਵੀ ਮਾਤਾ ਪਿਤਾ ਚਾਹੀਦੇ ਨੇ। ਉਸਨੂੰ ਵੀ ਭਰਾ ਚਾਹੀਦੇ ਨੇ। ਉਸ ਨੂੰ ਵੀ ਪਤੀ ਚਾਹੀਦਾ ਹੈ। ਇਕ ਉਮਰ ਐਸੀ ਵੀ ਆ ਜਾਂਦੀ ਹੈ ਉਦੋਂ ਮਾਂ ਬਾਪ ਦੀ ਮੰਗ ਢਿੱਲੀ ਪੈ ਜਾਂਦੀ ਹੈ, ਪਤੀ ਦੀ ਮੰਗ ਪ੍ਰਬਲ ਹੋ ਜਾਂਦੀ ਹੈ।

**ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥**

(ਸ੍ਰੀ ਗੁ. ਗ੍ਰੰ. ਸਾ.ਅੰਗ 954)

ਹੁਣ ਇਸ ਬਾਲੀ ਨੂੰ, ਇਸ ਜਵਾਨ ਬੱਚੀ ਨੂੰ ਭਤਾਰ ਚਾਹੀਦਾ ਹੈ, ਪਤੀ ਚਾਹੀਦਾ ਹੈ। ਜੰਮਦਿਆਂ ਮਾਂ-ਬਾਪ ਚਾਹੀਦੇ ਨੇ, ਭਰਾ ਚਾਹੀਦੇ ਨੇ, ਕਿਸ ਤੇ ਮਾਣ ਕਰੇਗੀ। ਭੈਣ ਚਾਹੀਦੀ ਹੈ ਕਿਸ ਦੇ ਅੱਗੇ ਦਿਲ ਖੋਲ੍ਹੇਗੀ। ਸਹੇਲੀ ਚਾਹੀਦੀ ਹੈ ਕਿਸ ਦੇ ਅੱਗੇ ਰਾਜ਼ ਉਗਲੇਗੀ। ਫਿਰ ਹੁਣ ਪਤੀ ਚਾਹੀਦਾ ਹੈ। ਪਤੀ ਨਾਲ ਹੀ ਪਿਆਸ ਨਹੀਂ ਬੁਝਦੀ, ਹੁਣ ਬੱਚੇ ਚਾਹੀਦੇ ਨੇ। ਪੁੱਤਰ ਚਾਹੀਦਾ ਹੈ, ਬੱਚੇ ਚਾਹੀਦੇ ਹਨ। ਮਨੁਖ ਸਮਾਜਿਕ ਪ੍ਰਾਣੀ ਹੈ, ਸਮਾਜਿਕ ਰਿਸ਼ਤਿਆਂ ਤੋਂ ਬਿਨਾਂ ਨਹੀਂ ਰਹਿ ਸਕਦਾ। ਇਸਨੂੰ ਇਹ ਸਾਰੇ ਸਨਬੰਧ ਚਾਹੀਦੇ ਨੇ। ਥੋੜੀ ਆਪਣੇ ਪਿਆਰ ਦੀ ਤ੍ਰਿਪਤੀ ਇਨ੍ਹਾਂ ਸਾਰੇ ਸਨਬੰਧਾਂ ਵਿਚ ਵਕਤ ਦੇ ਨਾਲ ਨਾਲ ਕਰਦਾ ਹੈ। ਇਕ ਤੇ ਇਹ ਪਹਿਲੂ। ਪਰ ਜਿਤਨੇ ਸਮਾਜਿਕ ਸੰਬੰਧ ਨੇ ਲੰਬਾ ਚੌੜਾ ਸਿਲਸਿਲਾ ਬਣ ਜਾਂਦਾ ਹੈ। ਨਾਨਕੇ ਨੇ, ਫਿਰ ਦਾਦਕੇ ਨੇ, ਸਹੁਰੇ ਨੇ। ਮੈਂ ਟੁੱਟ ਗਿਆ ਤਾਂ ਸਾਰੇ ਸਨਬੰਧ ਟੁੱਟ ਜਾਣਗੇ। ਮੇਰਾ ਕੋਈ ਸਨਬੰਧੀ ਟੁੱਟ ਗਿਆ ਹੈ ਫਿਰ ਇਕ ਸਨਬੰਧ ਤੇ ਟੁੱਟ ਗਿਆ। ਮੈਂ ਆਪਣੇ ਤੋਂ ਸ਼ੁਰੂ ਕਰਾਂ। ਮੈਂ ਹੀ ਟੁੱਟ ਗਿਆ, ਖ਼ਤਮ ਹੋ ਗਿਆ ਫਿਰ ਮੇਰੇ ਸਾਰੇ ਸਨਬੰਧ ਖ਼ਤਮ ਹੋ ਗਏ, ਜਿੰਨੇ ਸਨ। ਯਾ ਸਨਬੰਧੀਆਂ ਵਿਚੋਂ ਕੋਈ ਟੁੱਟ ਗਿਆ ਹੈ, ਤਾਂ ਵੀ ਇਕ ਅੱਧ ਸਨਬੰਧ ਟੁੱਟੇਗਾ। ਸਮਾਜਿਕ ਰਿਸ਼ਤੇ ਟੁੱਟਦੇ ਨੇ, ਜੁੜਦੇ ਨੇ, ਟੁੱਟਦੇ ਨੇ। ਦੋ ਰੂਪਾਂ ਵਿਚ ਟੁੱਟਦੇ ਨੇ। ਇਕ ਤੇ ਸਦੀਵੀਂ ਟੁੱਟ ਜਾਂਦੇ

ਨੇ, ਮੌਤ ਆ ਗਈ। ਇਨ੍ਹਾਂ ਸਨਬੰਧੀਆਂ ਵਿਚੋਂ ਕੋਈ ਚਲਾਣਾ ਕਰ ਗਿਆ। ਪਿਤਾ ਚਲਾਣਾ ਕਰ ਗਿਆ, ਮਾਂ ਨਹੀਂ ਰਹੀ :--

**ਫਰੀਦਾ ਕਿਥੈ ਤੈਡੇ ਮਾਪਿਆ.....।**

(ਸ੍ਰੀ ਗੁ. ਗ੍ਰੰ. ਸਾ.ਅੰਗ 1381)

ਯਾਦ ਤੇ ਕਰ ਰਹੇ ਨੇ ਫਰੀਦ ਵੀ :--

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ।।**
**ਤੈ ਪਾਸਹੁ ਓਇ ਲਦਿ ਗਏ, ਤੂੰ ਅਜੈ ਨ ਪਤੀਣੋਹਿ।।**

(ਸ੍ਰੀ ਗੁ. ਗ੍ਰੰ. ਸਾ.ਅੰਗ 1381)

ਕਿਥੇ ਹੈ ਮਾਂ ? ਕਿਥੇ ਗਏ ਪਿਤਾ ? ਸੰਬੰਧ ਵਾਰੀ ਵਾਰੀ ਟੁੱਟਦੇ ਨੇ। ਮੈਂ ਟੁੱਟ ਗਿਆ ਤੇ ਸਾਰੇ ਹੀ ਸਨਬੰਧ ਟੁੱਟਦੇ ਨੇ। ਨਹੀਂ ਤੇ ਵਾਰੀ ਵਾਰੀ ਸਨਬੰਧ ਟੁੱਟਦੇ ਨੇ। ਕੁਛ ਨਵੇਂ ਜੁੜਦੇ ਨੇ, ਕੁਛ ਪੁਰਾਣੇ ਟੁਟਦੇ ਨੇ। ਮਾਂ-ਬਾਪ ਰੁਖ਼ਸਤ ਹੋ ਗਏ ਨੇ, ਪੁੱਤਰ, ਪੋਤੇ, ਪੜਪੋਤੇ ਆ ਗਏ ਨੇ। ਕੁਝ ਰਿਸ਼ਤੇ ਟੁੱਟਦੇ ਨੇ ਕੁੱਝ ਜੁੜਦੇ ਨੇ। ਇਸਨੂੰ ਭਗਤ ਸਿਰਮੌਰ ਰਵਿਦਾਸ ਜੀ ਨੇ ਜਿਸ ਢੰਗ ਨਾਲ ਬਿਆਨ ਕੀਤਾ ਉਹ ਵੀ ਪੜ੍ਹੋ। ਸਰੀਰ (ਐਹ ਖ਼ਲੜੀ) ਚੂੰਕਿ ਚਮੜੇ ਦਾ ਹੈ।ਰਵਿਦਾਸ ਕਹਿੰਦੇ ਨੇ :--

**ਚਮਰਟਾ ਗਾਂਠਿ ਨ ਜਨਈ।।**
**ਲੋਗੁ ਗਠਾਵੈ ਪਨਹੀ।।1।।ਰਹਾਉ।।**

(ਸ੍ਰੀ ਗੁ. ਗ੍ਰੰ. ਸਾ.ਅੰਗ 659)

ਇਸ ਸਰੀਰ ਨੂੰ ਜੁਤੀ ਕਹਿੰਦੇ ਨੇ। ਉਨ੍ਹਾਂ ਦਾ ਆਪਣਾ ਕਹਿਣ ਦਾ ਢੰਗ। ਭਾਵੇਂ ਮਨੁਖ ਬ੍ਰਹਮ ਗਿਆਨੀ ਹੋ ਜਾਏ ਉਸਦਾ ਪੇਸ਼ਾ ਬ੍ਰਹਮ-ਗਿਆਨ ਵਿਚ ਵੀ ਬੋਲਦਾ ਹੈ। ਕਬੀਰ ਬ੍ਰਹਮ ਗਿਆਨੀ ਨੇ ਉਨ੍ਹਾਂ ਦੇ ਬ੍ਰਹਮ ਗਿਆਨ ਦੇ ਵਿਚ ਵੀ ਜੁਲਾਹਾ-ਪਨ ਝਲਕਦਾ ਹੈ। ਉਹ ਕਹਿੰਦੇ ਨੇ :--

**ਕੋਰੀ ਕੋ ਕਾਹੂ ਮਰਮੁ ਨ ਜਾਨਾਂ।।**

(ਸ੍ਰੀ ਗੁ. ਗ੍ਰੰ. ਸਾ.ਅੰਗ 484)

ਪਤਾ ਹੈ ਕੋਰੀ ਕਿਸ ਨੂੰ ਕਹਿੰਦੇ ਨੇ, ਜੁਲਾਹਾ। ਕੋਲੀ ਨਹੀਂ, ਲੱਲੇ ਨਾਲ ਨਹੀਂ, ਰਾਰੇ ਨਾਲ ਹੈ। ਕੋਰੀ, ਰਾਜਸਥਾਨ ਮੱਧ-ਭਾਰਤ ਵਿਚ ਜੁਲਾਹਿਆਂ ਨੂੰ ਕੋਰੀ ਕਹਿੰਦੇ ਨੇ। ਇਹ ਕੋਰੀਆਂ ਦਾ ਮੁਹੱਲਾ ਹੈ, ਜੁਲਾਹਿਆਂ ਦਾ ਮੁਹੱਲਾ ਹੈ, ਕੋਰੀ। ਬਨਾਰਸ ਦੇ ਵਾਸੀ ਸਨ ਕਬੀਰ, ਕੋਰੀ ਕਹਿੰਦੇ ਨੇ, ਭੰਡਦੇ ਪਏ ਹੋ। ਜੁਲਾਹਾ, ਜੁਲਾਹਾ, ਸ਼ੂਦਰ। ਉਹ ਪਰਮਾਤਮਾ ਵੀ ਤੇ ਕੋਰੀ ਹੈ ਬਹੁਤ ਵੱਡਾ ਜੁਲਾਹਾ ਹੈ। *ਕੋਰੀ ਕੋ ਕਾਹੂ ਮਰਮੁ ਨ ਜਾਨਾਂ।। ਸਭੁ ਜਗੁ ਆਨਿ ਤਨਾਇਓ ਤਾਨਾਂ।।* ਮੈਂ ਤੇ ਥੋੜ੍ਹਾ ਜਿਹਾ ਤਾਣਾ ਪੇਟਾ ਕਢਦਾ ਹਾਂ, ਉਸਨੇ ਵੇਖੋ ਕਿਤਨਾ ਤਾਣਾ ਤਣਿਆ

ਹੋਇਆ ਹੈ। ਕਿੰਨਾ ਤਾਣਾ ਤਣਿਆ ਹੈ। ਮੈਂ ਤੇ ਮਾਮੂਲੀ ਜਿਹਾ ਜੁਲਾਹਾ, ਉਹ ਤੇ ਕਿਤਨਾ ਵੱਡਾ ਜੁਲਾਹਾ। ਮੈਂ ਤੇ ਛੋਟਾ ਵੱਡਾ ਸ਼ੂਦਰ ਹੋਵਾਂਗਾ, ਉਹ ਕਿਤਨਾ ਵੱਡਾ ਸ਼ੂਦਰ। ਤੁਸੀਂ ਜੁਲਾਹੇ ਨੂੰ ਸ਼ੂਦਰ ਕਹੀ ਜਾਂਦੇ ਹੋ। ਹੁਣ ਇਸ ਤਰ੍ਹਾਂ ਦੇ ਬੋਲ ਕੋਈ ਜੁਲਾਹਾ ਕਹਿ ਸਕਦਾ ਹੈ। ਜੁਤੀਆਂ ਗੰਢਣ ਵਾਲਾ ਹੀ ਕਹਿ ਸਕਦਾ ਹੈ:-

**ਚਮਰਟਾ ਗਾਂਠਿ ਨ ਜਨਈ॥**

ਭਗਤ ਰਵੀਦਾਸ ਮੈਂ ਜੁੱਤੀ ਗੰਢਣਾ ਨਹੀਂ ਜਾਣਦਾ।

**ਲੋਗੁ ਗਠਾਵੈ ਪਨਹੀ॥**

ਇਹ ਜਿਹੜੀ ਦੁਨੀਆਂ ਹੈ, ਲੋਗ ਨੇ ਨਾ, ਇਹ ਗੰਢਦੇ ਨੇ, ਇਹ ਗੰਢਾਉਂਦੇ ਨੇ, ਆਪਾਂ ਨਹੀਂ ਗੰਢਦੇ। ਲੋਕੀ ਗੰਢਦੇ ਹਨ। ਲੋਕੀ ਆਪਣੀਆਂ ਜੁੱਤੀਆਂ ਗੰਢਾਉਂਦੇ ਰਹਿੰਦੇ ਨੇ। ਪਾਟਦੀ ਰਹਿੰਦੀ ਹੈ, ਗੰਢਾਉਂਦੇ ਰਹਿੰਦੇ ਨੇ। ਆਪਾਂ ਨਹੀਂ ਗੰਢਦੇ ਕਿਉਂ ?

**ਲੋਗੁ ਗੰਠਿ ਗੰਠਿ ਖਰਾ ਬਿਗੂਚਾ॥**
**ਹਉ ਬਿਨੁ ਗਾਂਠੇ ਜਾਇ ਪਹੂਚਾ॥੨॥**

(ਸ੍ਰੀ ਗੁ. ਗ੍ਰੰ. ਸਾ.ਅੰਗ 659)

ਲੋਗ ਗੰਢ-ਗੰਢ ਕੇ ਖ਼ੱਜਲ ਖੁਆਰ ਹੋ ਰਹੇ ਨੇ। ਅਗਰ ਸਰੀਰ ਜੁੱਤੀ ਹੈ ਤੇ ਫਿਰ ਬਾਕੀ ਸਰੀਰ ਵੀ ਜੁੱਤੀ ਹੈ। ਕਦੀ ਪਿਉ ਨਾਲ ਟੁੱਟਦੀ ਹੈ ਤੇ ਫਿਰ ਜੋੜਦੇ ਹਾਂ। ਕਦੇ ਭਰਾ ਨਾਲ ਟੁੱਟਦੀ ਹੈ ਤੇ ਫਿਰ ਜੋੜਦੇ ਹਾਂ। ਕਦੀ ਪਤਨੀ ਨਾਲ ਗੁਸੇਵਾਂ ਹੋ ਗਿਆ, ਫਿਰ ਜੋੜਦੇ ਹਾਂ। ਕਦੇ ਪਤੀ ਨਾਲ ਟੁੱਟਦੀ ਹੈ, ਰੁਸੇਵਾਂ ਹੋ ਜਾਂਦਾ ਹੈ, ਝਗੜਾ ਹੋ ਜਾਂਦਾ ਹੈ, ਫਿਰ ਜੋੜਦੇ ਹਾਂ। ਕਦੀ ਬੱਚਿਆਂ ਨਾਲ ਟੁੱਟਦੀ ਹੈ ਤੇ ਫਿਰ ਜੋੜਦੇ ਹਾਂ। ਕਦੇ ਮਿੱਤਰਾਂ ਨਾਲ ਟੁਟਦੀ ਹੈ ਤੇ ਫਿਰ ਜੋੜਦੇ ਹਾਂ। ਕਦੀ ਬਗ਼ੌਰ-ਮੁਤਾਲਅਹ਼ ਕਰਨਾ ਸਾਰੀ ਜ਼ਿੰਦਗੀ ਜੋੜਦਿਆਂ ਤੇ ਟੁੱਟਦਿਆਂ ਇਸੇ ਵਿਚ ਲੰਘ ਜਾਂਦੀ ਹੈ। ਇਕ ਨਾਲ ਟੁੱਟੀ ਫਿਰ ਜੋੜੋ। ਦੂਜੇ ਨਾਲ ਟੁੱਟੀ ਫਿਰ ਜੋੜੋ। ਫਿਰ ਤੀਜੇ ਨਾਲ ਟੁੱਟੀ, ਜੋੜੋ। ਐਸਾ ਕਿਹੜਾ ਘਰ ਹੈ ਜਿੱਥੇ ਵਕਤੀ ਤੌਰ ਤੇ ਤਨਾਉ ਨਹੀਂ ਪੈਦਾ ਹੁੰਦਾ ਤੇ ਜਿੱਥੇ ਵਕਤੀ ਤੌਰ ਤੇ ਰਿਸ਼ਤਿਆਂ ਵਿਚ ਫ਼ਰਕ ਨਹੀਂ ਪੈਂਦਾ। ਇਕ ਘਰ ਵੀ ਨਹੀਂ ਹੈ। ਭਰਾਵਾਂ ਵਿਚ ਮਨ-ਮੁਟਾਉ ਹੋ ਜਾਂਦਾ ਹੈ। ਪਿਉ-ਪੁੱਤਰ ਵਿਚ ਮਨ-ਮੁਟਾਉ ਹੋ ਜਾਂਦਾ ਹੈ। ਪਤੀ ਪਤਨੀ ਵਿਚ ਮਨ-ਮਿਟਾਉ ਹੋ ਜਾਂਦਾ ਹੈ। ਭੈਣ ਭਰਾ ਵਿਚ ਮਨ-ਮੁਟਾਉ ਹੋ ਜਾਂਦਾ ਹੈ। ਦੋ ਮਿੱਤਰਾਂ ਵਿਚ ਮਨ-ਮੁਟਾਉ ਹੋ ਜਾਂਦਾ ਹੈ। ਜੁੱਤੀ ਪਾਟ ਗਈ ਫਿਰ ਗੰਢਦੇ ਹਾਂ। ਹੁਣ ਰਵਿਦਾਸ ਕਹਿੰਦੇ ਨੇ:-

**ਲੋਗੁ ਗੰਠਿ ਗੰਠਿ ਖਰਾ ਬਿਗੂਚਾ॥**

ਸਾਰੀ ਜ਼ਿੰਦਗੀ ਜੁੱਤੀ ਪਾਟਦੀ ਹੈ ਲੋਕੀਂ ਜੁੱਤੀ ਰੀਢ ਰੀਢ ਕੇ ਹੀ ਖੁਆਰ ਹੋ ਜਾਂਦੇ ਨੇ, ਥੱਕ ਜਾਂਦੇ ਨੇ। ਇਕ ਨਾਲ ਟੁੱਟੀ, ਰੀਢੋ, ਦੂਜੇ ਨਾਲ ਟੁੱਟੀ, ਰੀਢੋ। ਤੀਜੇ ਨਾਲ ਟੁੱਟੀ, ਰੀਢੋ। ਸਾਰਾ ਸਮਾਂ ਇਸੇ ਵਿਚ ਹੀ ਬਰਬਾਦ ਹੋ ਜਾਂਦਾ ਹੈ।

**ਲੋਗ ਗੀਠਿ ਗੀਠਿ ਖਰਾ ਬਿਗੂਚਾ॥**
**ਹਉ ਬਿਨੁ ਗਾਂਠੇ ਜਾਇ ਪਹੂਚਾ॥**

ਆਪਾਂ ਕਦੇ ਰੀਢਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਕਿਉਂ ? ਟੁੱਟੀ ਨਹੀਂ ਕਦੀ।

**ਤੋਰੀ ਨ ਤੂਟੈ ਛੋਰੀ ਨ ਛੂਟੈ**
**ਐਸੀ ਮਾਧੋ ਖਿੰਚ ਤਨੀ॥੧॥**

ਇਸ ਨੂੰ ਜਿਸ ਢੰਗ ਨਾਲ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਿਆਨ ਕੀਤਾ ਹੈ। ਠੀਕ ਹੈ ਟੀਕਾਕਾਰਾਂ ਨੇ ਕੀ ਲਿਖਿਆ ਹੈ ਪੜ੍ਹੇ ਹਨ ਟੀਕੇ ਮੈਂ ਵੀ। ਇਕ ਟੀਕਾ ਦੂਜੇ ਨਾਲ ਮੇਲ ਨਹੀਂ ਖਾਂਦਾ। ਫਰੀਦ-ਕੋਟੀਆਂ ਦਾ ਟੀਕਾ, ਭਾਈ ਵੀਰ ਸਿੰਘ ਨਾਲ ਮੇਲ ਨਹੀਂ ਖਾਂਦਾ। ਭਾਈ ਵੀਰ ਸਿੰਘ ਦਾ ਟੀਕਾ ਪ੍ਰਿੰਸੀਪਲ ਸਾਹਿਬ ਸਿੰਘ ਨਾਲ ਮੇਲ ਨਹੀਂ ਖਾਂਦਾ। ਪ੍ਰਿੰਸੀਪਲ ਸਾਹਿਬ ਸਿੰਘ ਦਾ ਟੀਕਾ ਨਵੇਂ ਆਏ ਗਿਆਨੀ ਹਰਬੰਸ ਸਿੰਘ ਦੇ ਟੀਕੇ ਨਾਲ ਮੇਲ ਨਹੀਂ ਖਾਂਦਾ। ਗਿਆਨੀ ਹਰਬੰਸ ਸਿੰਘ ਦਾ ਟੀਕਾ ਨਿਰਮਲਿਆਂ ਤੇ ਉਦਾਸੀਆਂ ਨਾਲ ਮੇਲ ਨਹੀਂ ਖਾਂਦਾ। ਫਿਰ ਕਿਸ ਨੂੰ ਸਹੀ ਆਖੋਗੇ। ਸਾਰੇ ਸਹੀ ਨੇ। ਸਾਗਰ ਦੇ ਜਿਹੜੇ ਵੀ ਕੋਨੇ ਚੋਂ ਕੋਈ ਮੋਤੀ ਕਢ ਕੇ ਲੈ ਆਇਆ ਹੈ ਠੀਕ ਨੇ। ਜੋ ਜਿਤਨਾ ਗਹਿਰਾਈ ਵਿਚ ਚਲਾ ਗਿਆ ਹੈ, ਉਸਨੇ ਸਾਗਰ ਦੀ ਉਤਨੀ ਗਹਿਰਾਈ ਦੀ ਗੱਲ ਕੀਤੀ ਹੈ। ਚੂੰਕਿ ਸਾਗਰ ਦੀ ਗੱਲ ਕੀਤੀ ਹੈ, ਗੁਰਬਾਣੀ ਦੀ ਕੀਤੀ ਹੈ, ਸਾਰੇ ਹੀ ਠੀਕ ਹਨ। ਪਰ ਇਹ ਤਰਕ ਬੇ-ਮਾਅਨੀ ਹੋ ਜਾਂਦੀ ਹੈ, ਇਹ ਅਰਥ ਟੀਕੇ ਵਿਚ ਨਹੀਂ ਹਨ। ਹੁਣ ਸਵਾਲ ਪੈਦਾ ਹੁੰਦਾ ਹੈ, ਕਿਹੜੇ ਅਰਥ ਟੀਕੇ ਵਿਚ ਨਹੀਂ ਹਨ। ਟੀਕੇ ਤੇ ਸਾਰੇ ਵੱਖ ਵੱਖ ਨੇ। ਮੇਰੇ ਖਿਆਲ ਵਿਚ ਪੈਂਤੀ ਚਾਲੀ ਟੀਕੇ ਹੋਣਗੇ ਜਪੁਜੀ ਸਾਹਿਬ ਜੀ ਦੇ। ਕੁਝ ਤੇ ਗੁਰਸਿਖਾਂ ਨੇ ਕੀਤੇ ਨੇ, ਕੁਝ ਹੋਰ ਵਿਦਵਾਨਾਂ ਨੇ ਵੀ ਕੀਤੇ ਨੇ। ਸੰਤ ਵਿਨੋਵਾ-ਭਾਵੇ ਨੇ ਵੀ ਕੀਤਾ ਹੈ ਜਪੁਜੀ ਸਾਹਿਬ ਦਾ ਟੀਕਾ। ਬਿਲਕੁਲ ਸਾਡੇ ਅਰਥਾਂ ਨਾਲ ਮੇਲ ਨਹੀਂ ਖਾਂਦਾ। ਅਚਾਰੀਆ ਰਜਨੀਸ਼ ਨੇ ਵੀ ਕੀਤਾ ਹੈ। ਸੁਆਮੀ ਕ੍ਰਿਸ਼ਨਾ ਨੰਦ ਨੇ ਵੀ ਕੀਤਾ ਹੈ। ਫਿਰ ਕੀ ਕਰੋਗੇ। ਇਨ੍ਹਾਂ ਸਾਰਿਆਂ ਦੇ ਆਪੋ ਆਪਣੇ ਟੀਕੇ ਨੇ। ਹੁਣ ਤੁਸੀਂ ਆਖੋਗੇ ਵਿਨੋਵਾ-ਭਾਵੇ ਗ਼ਲਤ ਨੇ, ਯਾ ਸੁਆਮੀ ਕ੍ਰਿਸ਼ਨਾ ਨੰਦ ਗ਼ਲਤ ਹੈ, ਯਾ ਅਚਾਰੀਆ ਰਜਨੀਸ਼ ਗ਼ਲਤ ਹੈ, ਯਾ ਫਰੀਦ-ਕੋਟੀਏ ਗ਼ਲਤ ਨੇ। ਸਭ

ਤੋਂ ਪਹਿਲੇ ਟੀਕਾ ਕਵੀ ਸੰਤੋਖ ਸਿੰਘ ਜੀ ਨੇ ਕੀਤਾ ਹੈ: **ਗਰਬ ਗੰਜਨੀ।** ਮੇਰੇ ਕੋਲ ਹੈ, ਹੁਣ ਤੇ ਅਜਕਲ ਛਪਦਾ ਨਹੀਂ। ਇਤਨਾ ਵਿਖਮ ਟੀਕਾ ਹੈ ਕਿ ਪਹਿਲੇ ਉਨ੍ਹਾਂ ਦਾ ਜਿਹੜਾ ਕੀਤਾ ਹੋਇਆ ਟੀਕਾ ਹੈ ਨਾ, ਉਸਦਾ ਵੀ ਪਹਿਲੇ ਟੀਕਾ ਕਰੋ ਤਾਂ ਕੁਝ ਪੱਲੇ ਪਵੇਗਾ। ਆਮ ਬੰਦਿਆਂ ਦੇ ਪੱਲੇ ਨਹੀਂ ਪਵੇਗਾ। ਇਕ ਤੇ ਉਨ੍ਹਾਂ ਨੇ ਭਾਸ਼ਾ ਵਰਤੀ ਹੈ ਸਧੂਕੜੀ ਉਸ ਜ਼ਮਾਨੇ ਦੀ। ਪੰਜਾਬੀ ਵਿਚ ਟੀਕਾ ਹੀ ਨਹੀਂ ਕੀਤਾ। ਟੀਕਾ ਕੀਤਾ ਹੈ ਉਸ ਪ੍ਰਾਚੀਨ ਭਾਸ਼ਾ ਵਿਚ। ਦੂਸਰਾ ਇਤਨਾ ਬਿਖੜਾ, ਇਤਨਾ ਅਲੰਕਾਰਿਕ, ਹੁਣ ਉਸ ਟੀਕੇ ਦਾ ਵੀ ਕੋਈ ਟੀਕਾ ਹੋਵੇ ਤੇ ਕੁਝ ਪੱਲੇ ਪਵੇ। ਇਕ ਇਕ ਜਪੁਜੀ ਦੀ ਪਉੜੀ ਵਿਚ ਕਵੀ ਸੰਤੋਖ ਸਿੰਘ ਦਸਦੇ ਹਨ ਇੱਥੇ ਗੁਰੂ ਨਾਨਕ ਦੇਵ ਜੀ ਨੇ ਕਿਹੜਾ ਕਿਹੜਾ ਅਲੰਕਾਰ ਵਰਤਿਆ ਹੈ। ਅਲੰਕਾਰ ਗਹਿਣਿਆਂ ਨੂੰ ਕਹਿੰਦੇ ਹਨ। ਸਾਹਿਤ ਨੂੰ, ਕਵਿਤਾ ਨੂੰ, ਗਹਿਣੇ ਪਵਾਉਣੇ। ਸਾਹਿਤ ਨੂੰ ਸ਼ਿਗਾਰਨਾ, ਸੰਵਾਰਨਾ। ਕਿਹੜੇ ਕਿਹੜੇ ਅਲੰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਰਤੇ ਹਨ ਕਵੀ ਸੰਤੋਖ ਸਿੰਘ ਜੀ ਨੇ ਤੇ ਸੈਂਕੜੇ ਪੰਨੇ ਇਸੇ ਵਿਚ ਰੰਗ ਛਡੇ ਨੇ। ਇਤਨਾ ਬਿਖੜਾ ਟੀਕਾ ਹੁਣ ਉਸਦਾ ਵੀ ਟੀਕਾ ਚਾਹੀਦਾ ਹੈ। ਹੁਣ ਤੁਸੀਂ ਕਿਸ ਤਰ੍ਹਾਂ ਫੈਸਲਾ ਕਰੋਗੇ ਕਿਹੜਾ ਠੀਕ ਹੈ। ਮੈਂ ਆਪਣਾ ਅਨੁਭਵ ਤੁਹਾਡੇ ਸਾਹਮਣੇ ਰੱਖ ਦਿਆਂ, ਪਰ ਪਤਾ ਨਹੀਂ ਤੁਸੀਂ ਸਹਿਮਤ ਹੋ ਕੇ ਨਹੀਂ। ਸਾਰੇ ਹੀ ਠੀਕ ਨੇ, ਇਕ ਵੀ ਗ਼ਲਤ ਨਹੀਂ ਹੈ :-

**ਆਪੁ ਆਪਨੀ ਬੁਧਿ ਹੈ ਜੇਤੀ।।**
**ਬਰਨਤ ਭਿੰਨ ਭਿੰਨ ਤੁਹਿ ਤੇਤੀ।।**

(ਚੌਪਈ ਪਾ.੧੦)

ਸਾਰੇ ਹੀ ਠੀਕ ਨੇ। ਕਿਸੇ ਨੇ ਹਾਥੀ ਦੇ ਪੈਰਾਂ ਨੂੰ ਮਹਾਨ ਕਹਿ ਦਿੱਤਾ ਹੈ। ਕਿਸੇ ਨੇ ਕਹਿ ਦਿੱਤਾ ਹੈ ਕੰਨ ਬੜੇ ਵੱਡੇ ਨੇ। ਕਿਸੇ ਨੇ ਕਹਿ ਦਿੱਤਾ ਹੈ ਸੁੰਡ ਬੜੀ ਵੱਡੀ ਹੈ। ਕਿਸੇ ਨੇ ਕਹਿ ਦਿੱਤਾ ਹੈ ਜਿਸਮ ਬੜਾ ਵੱਡਾ ਹੈ। ਗਰਜ਼-ਕਿ, ਗੱਲ ਸਾਰਿਆਂ ਨੇ ਹਾਥੀ ਦੀ ਕੀਤੀ ਹੈ, ਹੋਰ ਕਿਸੇ ਦੀ ਵੀ ਨਹੀ ਕੀਤੀ। ਟੀਕਾ ਸਾਰਿਆਂ ਨੇ ਬਾਣੀ ਦਾ ਹੀ ਕੀਤਾ ਹੈ। ਟੀਕਾ ਸਾਰਿਆਂ ਨੇ ਸ਼ਬਦਾਂ ਦਾ ਕੀਤਾ ਹੈ। ਪਰ ਜਿਹੜਾ-ਜਿਹੜਾ ਗੁਣ ਉਨ੍ਹਾਂ ਦੇ ਸਾਹਮਣੇ ਦਰਿਸ਼ਟੀ-ਗੋਚਰ ਹੋਇਆ ਹੈ, ਉਹ ਕਹਿ ਦਿੱਤਾ ਹੈ। ਇਸ ਵਾਸਤੇ ਕਿਸੇ ਦੀ ਇਕ ਤਰਕ ਤੇ ਖਿਲਕੁਲ ਬੇ-ਮਾਅਨੀ ਹੋ ਜਾਂਦੀ ਹੈ ਕਿ ਇਹ ਤੇ ਟੀਕੇ ਦੇ ਵਿਚ ਨਹੀਂ ਹੈ। ਤੇ ਸਵਾਲ ਫਿਰ ਇਹ ਪੈਦਾ ਹੁੰਦਾ ਹੈ ਟੀਕਾਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਤੂੰ ਕਿਉਂ ਨਹੀਂ ਲਿਖਿਆ, ਟੀਕੇ ਵਿਚ ਹੋਣਾ ਚਾਹੀਦਾ ਹੈ।

ਇਹ ਜਿਹੜਾ ਪਹਿਲਾ ਛੰਦ ਹੈ ਇਸਦੇ ਵਿਚ ਮਹਾਰਾਜ ਤਮਾਮ ਸਮਾਜਿਕ

ਸਨਬੰਧਾਂ ਦਾ ਜ਼ਿਕਰ ਕਰਦੇ ਨੇ। ਮਾਂ ਦਾ, ਪਿਤਾ ਦਾ, ਭਰਾ ਦਾ, ਭੈਣ ਦਾ, ਮਿੱਤਰਾਂ ਦਾ, ਹੋਰ ਸਨਬੰਧੀਆਂ ਦਾ। ਇਨ੍ਹਾਂ ਸਾਰੇ ਸਨਬੰਧਾਂ ਵਿਚੋਂ ਇਕ ਵੀ ਨਾ ਹੋਵੇ, ਕੁਝ ਕਮੀ ਹੋ ਜਾਦੀ ਹੈ। ਚਲੋ ਹੁਣ ਸੁਭਾਵਿਕ ਗੱਲ ਆਈ ਹੈ, ਹੁਣ ਮੈਂ ਇਕ ਸੱਜਣ ਦੀ ਗੱਲ ਕਰਨ ਲਗਾ ਹਾਂ, ਸੰਕੋਚ ਨਹੀਂ ਹੁੰਦਾ, ਉਨ੍ਹਾਂ ਨੂੰ ਅੱਗੇ ਕਰਕੇ ਮੈਂ ਅਸਲੀਅਤ ਬਿਆਨ ਕਰਾਂ। ਆਗਰੇ ਵਿਚ ਬੈਠੇ ਸਨ ਗਿਆਨੀ ਕਲਿਆਣ ਸਿੰਘ ਜੀ, ਮੇਰੇ ਕਮਰੇ ਵਿਚ, ਕਿਧਰੇ ਪੈਰ ਫਿਸਲ ਗਿਆ ਸੀ, ਚੋਟ ਲਗ ਗਈ। ਕੁਛ ਚਾਹੀਦਾ ਸੀ ਹੁਣ ਇਕ-ਇਕ ਚੀਜ਼ ਦੀ ਲੋੜ ਪੈ ਜਾਂਦੀ ਹੈ, ਬੈਠ ਗਏ। ਮੈਂ ਕਿਹਾ, ਘਰ ਤੇ ਠੀਕ-ਠਾਕ ਰਹਿੰਦੇ ਹੋ। ਉਨ੍ਹਾਂ ਦਾ ਹੌਕਾ ਨਿਕਲ ਗਿਆ, ਕਿਉਂਕਿ ਦੋ ਸਾਲ ਪਹਿਲੇ ਉਨ੍ਹਾਂ ਦੀ ਪਤਨੀ ਚਲਾਣਾ ਕਰ ਗਈ ਸੀ। ਕਹਿਣ ਲਗੇ ਗਿਆਨੀ ਜੀ ਨੂੰਹਾਂ ਤੇ ਹੈਗੀਆਂ ਨੇ ਪਰ ਉਸ ਮਾਣ ਨਾਲ ਮੈਂ ਚੀਜ਼ ਨਹੀਂ ਮੰਗ ਸਕਦਾ ਜਿਸ ਢੰਗ ਨਾਲ ਮੈਂ ਦੋ ਸਾਲ ਪਹਿਲੇ ਮੰਗਦਾ ਸੀ। ਇਹ ਚੀਜ਼ ਮੈਨੂੰ ਚਾਹੀਦੀ ਹੈ, ਘਾਟ ਲਗਦੀ ਹੈ। ਰਿਸ਼ਤਾ ਕੋਈ ਵੀ ਹੋਵੇ ਨ, ਕੁਝ ਘਟ ਜਾਂਦਾ ਹੈ। ਪਤੀ ਨਹੀਂ ਹੈ, ਪਤਨੀ ਨਹੀਂ ਹੈ, ਭਰਾ ਨਹੀਂ ਹੈ, ਭੈਣ ਨਹੀਂ ਹੈ ਤੇ ਕੁਝ ਨਹੀਂ ਹੈ। ਪਿਤਾ ਨਹੀਂ ਹੈ ਕੁਝ ਨਹੀਂ ਹੈ। ਮਿੱਤਰ ਨਹੀਂ ਹੈ ਤੇ ਸਮਝ ਲੈਣਾ ਕੁਝ ਨਹੀਂ ਹੈ। ਕੁਛ ਨ ਕੁਛ ਘਟ ਜਾਂਦਾ ਹੈ, ਜਦ ਇਕ ਰਿਸ਼ਤਾ ਨਹੀਂ ਹੁੰਦਾ ਹੈ। ਘਾਟ ਰਹਿੰਦੀ ਹੈ ਬੜੀ ਪਰਬਲ ਘਾਟ ਰਹਿੰਦੀ ਹੈ। ਪੁੱਤਰ ਨਹੀਂ ਹੈ, ਘਾਟ ਰਹਿੰਦੀ ਏ। ਮਿੱਤਰ ਨਹੀਂ ਹੈ ਘਾਟ ਰਹਿੰਦੀ ਏ। ਪਿਤਾ ਨਹੀਂ ਹੈ, ਮਾਂ ਨਹੀਂ ਹੈ, ਭਰਾ ਨਹੀਂ ਹੈ, ਭੈਣ ਨਹੀਂ ਹੈ, ਮਨੁੱਖ ਸਮਾਜਿਕ ਰਿਸ਼ਤਿਆਂ ਵਿਚ ਰਹਿੰਦਾ ਹੈ ਔਰ ਇਹ ਸਾਰੇ ਰਿਸ਼ਤਿਆਂ ਦੇ ਸਨਬੰਧ ਚਾਹੀਦੇ ਹਨ। ਇਹ ਸਨਬੰਧ ਅਗਰ ਸਦੀਵੀਂ ਚਾਹੀਦੇ ਹੋਣ ਤਾਂ ਫਿਰ ਕੀ ਕਰੀਏ ? ਇਕ ਸਨਬੰਧ ਵਿਚ ਇਕੋ ਹੀ ਰੂਪ ਹੈ। ਪਿਤਾ ਹੀ ਹੈ, ਮਾਂ ਨਹੀਂ ਹੈ।

*ਜਨਨ ਜਨਨਪਿਤ ਪਰ ਪਿਤਾ, ਮਾਤ ਪਿਤਾ ਸ਼ਕਤਹੀਨ॥*

ਬੜਾ ਸੁੰਦਰ ਲਿਖਿਆ ਹੈ ਕਵੀ ਰਹੀਮ ਨੇ। ਪਿਉ ਦੀ ਪ੍ਰੀਖਿਆ ਉਦੋਂ ਹੁੰਦੀ ਹੈ। ਜਨਨ ਜਨਨਪਿਤ ਪਰ ਪਿਤਾ, ਜਨਨੀ ਅਗਰ ਚਲਾਣਾ ਕਰ ਗਈ ਹੈ, ਹੁਣ ਪਿਉ ਦੀ ਪ੍ਰੀਖਿਆ ਹੁੰਦੀ ਹੈ। ਪਿਉ ਆਪਣੇ ਪਿਤਾ-ਧਨ ਤੇ ਪੂਰਾ ਉਤਰਦਾ ਹੈ ਕਿ ਨਹੀਂ, ਉਦੋਂ ਪਤਾ ਚਲਦਾ ਹੈ। ਇਹ ਹੁਣ ਬਚਿਆਂ ਨਾਲ ਉਸ ਢੰਗ ਦਾ ਵਿਵਹਾਰ ਰੱਖ ਸਕੇਗਾ ਕਿ ਨਹੀਂ। ਮਾਂ ਦੇ ਚਲਾਣਾ ਕਰਨ ਤੇ ਬੱਚੇ ਬਹੁਤ ਵੱਡੀ ਘਾਟ ਮਹਿਸੂਸ ਕਰਦੇ ਨੇ। ਪਿਤਾ ਦੇ ਨਾ ਹੋਣ ਤੇ ਬੱਚੇ ਬਹੁਤ ਵੱਡੀ ਘਾਟ ਮਹਿਸੂਸ ਕਰਦੇ ਨੇ। ਭਰਾ ਨਹੀਂ ਹੈ, ਭੈਣ ਨਹੀਂ ਹੈ, ਮਿੱਤਰ ਨਹੀਂ ਹੈ। ਅਗਾਂਹ ਚਲ ਕੇ ਫਿਰ ਪਤਨੀ ਨਹੀਂ ਹੈ, ਪੁੱਤਰ ਨਹੀਂ ਹੈ, ਪਤੀ ਨਹੀਂ ਹੈ, ਇਹ ਨਾ

ਹੋਣਾ ਘਾਟ ਮਹਿਸੂਸ ਹੁੰਦੀ ਹੈ। ਘਾਟ ਬਣੀ ਰਹਿੰਦੀ ਹੈ। ਸਮਾਜਿਕ ਰਿਸ਼ਤਿਆਂ ਦੀ ਮੰਗ, ਮਨੁਖ ਦੇ ਪ੍ਰਾਣਾਂ ਵਿਚ ਹੈ, ਬੜੀ ਪਰਬਲ ਹੈ। ਜੋ ਨੁਕਤਾ ਸਤਿਗੁਰਾਂ ਨੇ ਇਥੇ ਦਿੱਤਾ ਹੈ ਉਹ ਇਕ ਰਿਸ਼ਤਾ ਐਸਾ ਹੈ ਜਿਸ ਵਿਚ ਅਸੀਂ ਸਾਰੇ ਹੀ ਸਨਬੰਧ ਜੋੜ ਸਕਦੇ ਹਾਂ। ਉਹ ਕੌਣ ਹੈ, ਜੋ ਪਿਉ ਵੀ ਹੋਵੇ ਤੇ ਮਾਂ ਵੀ ਹੋਵੇ। ਪਿਤਾ ਕੇਵਲ ਪਿਤਾ ਹੈ, ਮਾਂ ਨਹੀਂ ਹੈ। ਮਾਂ ਕੇਵਲ ਮਾਂ ਹੈ, ਭੈਣ ਨਹੀਂ ਹੈ। ਭੈਣ ਕੇਵਲ ਭੈਣ ਹੈ, ਭਰਾ ਨਹੀਂ ਹੈ। ਭਰਾ ਕੇਵਲ ਭਰਾ ਹੈ, ਮਿੱਤਰ ਨਹੀਂ ਹੈ। ਇਕ ਰਿਸ਼ਤਾ ਐਸਾ ਵੀ ਹੈ ਜਿਸ ਵਿਚ ਅਸੀਂ ਸਾਰੇ ਰਿਸ਼ਤੇ ਨਿਰੂਪਣ ਕਰ ਸਕਦੇ ਹਾਂ। ਜੋੜ ਸਕਦੇ ਹਾਂ, ਉਹ ਕੌਣ ਹੈ :-

**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥**
**ਤੂੰ ਮੇਰਾ ਬੰਧਪੁ ਤੂ ਮੇਰਾ ਭ੍ਰਾਤਾ॥**
**ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥**

(ਸ੍ਰੀ ਗੁ. ਗ੍ਰੰ. ਸਾ.ਅੰਗ 103)

ਹੇ ਪ੍ਰਭੂ ! ਤੂੰ ਮਾਂ ਵੀ ਹੈਂ, ਤੂੰ ਪਿਤਾ ਵੀ ਹੈਂ, ਤੂੰ ਬੰਧਪ, ਭਰਾ ਵੀ ਹੈਂ, ਤੂੰ ਸਖਾ ਮਿੱਤਰ ਵੀ ਹੈ। ਸਾਰੇ ਸਨਬੰਧ ਜਿਹੜਾ ਪਰਮਾਤਮਾ ਵਿਚ ਜੋੜ ਲੈਂਦਾ ਹੈ ਅਤੇ ਸਾਰੇ ਸਨਬੰਧਾਂ ਦੀ ਝਲਕ ਜਿਸਨੂੰ ਪਰਮਾਤਮਾ ਵਿਚੋਂ ਮਿਲਦੀ ਹੈ ਫਿਰ ਉਸਦੀ ਦਰਿਸ਼ਟੀ ਕੀ ਬਣ ਜਾਂਦੀ ਹੈ, ਉਹ ਆਪਣੀ ਮਾਂ ਵਿਚ ਵੀ ਪਰਮਾਤਮਾ ਨੂੰ ਦੇਖਦਾ ਹੈ। ਇਹ ਮਾਂ ਨਹੀਂ ਮਿਲੀ ਇਹ ਪਰਮਾਤਮਾ ਮਿਲਿਆ ਹੈ, ਮਾਂ ਦੇ ਰੂਪ ਵਿਚ। ਇਹ ਪਿਤਾ ਨਹੀਂ ਮਿਲਿਆ ਮੈਨੂੰ, ਇਹ ਪਰਮਾਤਮਾ ਮਿਲਿਆ ਹੈ, ਪਿਤਾ ਦੇ ਰੂਪ ਵਿਚ। ਹੁਣ ਗਜ਼ਬ ਦੀ ਗੱਲ, ਬੜੀ ਹਿੰਮਤ ਕੀਤੀ ਹੈ ਸਤਿਗੁਰੂ ਦੀ ਬਾਣੀ ਨੇ :--

**ਮਾਤ ਪਿਤਾ ਸੁਤ ਬੰਧਪ ਭਾਈ॥**
**ਨਾਨਕ ਹੋਆ ਪਾਰਬ੍ਰਹਮੁ ਸਹਾਈ॥੧॥**

(ਸ੍ਰੀ ਗੁ. ਗ੍ਰੰ. ਸਾ.ਅੰਗ 805)

ਸੁਤ, ਪੁੱਤਰ। ਤੂੰ ਪਿਤਾ ਹੈਂ ਮੇਰਾ, ਪਰ ਹੱਦ ਹੋ ਗਈ ਤੂੰ ਵੀ ਮੈਨੂੰ ਮਿਲਿਆ ਹੈਂ, ਪੁੱਤਰ ਦੇ ਰੂਪ ਵਿਚ। ਜੇ ਸਾਰੇ ਰੂਪ ਪਰਮਾਤਮਾ ਦੇ ਨੇ, ਤੇ ਪੁੱਤਰ ਸ਼ੈਤਾਨ ਦਾ ਰੂਪ ਹੈ ? ਪੁੱਤਰ ਵੀ ਭਗਵਾਨ ਦਾ ਰੂਪ ਹੈ, ਉਸੇ ਤੋਂ ਆਇਆ ਹੈ। ਹੇ ਪ੍ਰਭੂ ! ਮੈਂ ਛੋਟਾ ਸੀ, ਮਾਸੂਮ ਸੀ, ਤੂੰ ਮਾਂ ਦੇ ਰੂਪ ਵਿਚ ਮਿਲਿਆ, ਪਿਤਾ ਦੇ ਰੂਪ ਵਿਚ ਮਿਲਿਆ, ਅੱਜ ਮੈਂ ਬੁੱਢਾ ਹੋ ਗਿਆ ਹਾਂ ਤੂੰ ਪੁੱਤਰ ਦੇ ਰੂਪ ਵਿਚ ਮਿਲਿਆ ਹੈਂ।

**ਬਿਰਧਿ ਭਇਆ ਊਪਰਿ ਸਾਕ ਸੈਨ॥**
**ਮੁਖਿ ਅਪਿਆਉ ਬੈਠ ਕਉ ਦੈਨ॥**

(ਸੁਖਮਨੀ ਸਾਹਿਬ)

ਇਹ ਪੁੱਤਰ ਮੇਰੇ ਮੂੰਹ ਵਿਚ ਖਾਣ ਨੂੰ ਦਿੰਦਾ ਹੈ, ਬੁੱਢਾ ਹਾਂ ਮੈਂ, ਮੇਰੇ ਹੱਥਾਂ ਵਿਚ ਦਿੰਦਾ ਹੈ। ਪ੍ਰਭੂ ਤੂੰ ਹੀ ਮਿਲਿਆ ਹੈਂ, ਪੁੱਤਰ ਦੇ ਰੂਪ ਵਿਚ। ਜਦ ਮੈਂ ਕਮਜ਼ੋਰ ਸੀ, ਛੋਟਾ ਮਾਸੂਮ ਸੀ, ਤੂੰ ਪਿਤਾ ਦੇ ਰੂਪ ਵਿਚ ਮਿਲਿਐਂ। ਪਰ ਮੈਂ ਹੁਣ ਬੁੱਢਾ ਹੋ ਗਿਆ ਹਾਂ, ਫਿਰ ਕਮਜ਼ੋਰ ਹੋ ਗਿਆ ਹਾਂ, ਤੂੰ ਨੌਜਵਾਨ ਪੁੱਤਰ ਦੇ ਰੂਪ ਵਿਚ ਮਿਲਿਐਂ। ਤੂੰ ਹੀ ਮਿਲਿਐਂ। ਜਿਹੜਾ ਸਾਰੇ ਸਨਬੰਧ ਇਕ ਦਫ਼ਾ ਪਰਮਾਤਮਾ ਵਿਚ ਦੇਖ ਲੈਂਦਾ ਹੈ ਫਿਰ ਉਸਨੂੰ ਮਾਤਾ ਵਿਚ, ਪਿਤਾ ਵਿਚ, ਭਰਾ ਵਿਚ, ਭੈਣ ਵਿਚ, ਪਤਨੀ ਵਿਚ, ਪਤੀ ਵਿਚ, ਪਰਮਾਤਮਾ ਹੀ ਪਰਮਾਤਮਾ ਦਿਖਾਈ ਦਿੰਦਾ ਹੈ। ਮਿਲਦੇ ਨੇ ਮੈਨੂੰ ਕਈ, ਮੈਨੂੰ ਤੇ ਸਚਖੰਡ ਦੇ ਦਰਸ਼ਨ ਹੋਏ ਨੇ। ਭਰਾ ਦੇ ਨਾਲ ਤੇ ਤੇਰੀ ਬਣਦੀ ਨਹੀਂ, ਮੁਕਦਮੇਬਾਜ਼ੀ ਚਲਦੀ ਪਈ ਹੈ, ਸੱਚਖੰਡ ਦੇ ਦਰਸ਼ਨ ਹੋ ਗਏ ਨੇ। ਕਈ ਬੀਬੀਆਂ ਮਿਲਦੀਆਂ ਨੇ, ਸਾਨੂੰ ਤੇ ਸੱਚਖੰਡ ਦੀ ਝਲਕ ਮਿਲ ਗਈ। ਪਤੀ ਦੇ ਨਾਲ ਤੇਰਾ ਰੋਜ਼ ਕਲੇਸ਼ ਅਤੇ ਘਰ ਦੇ ਵਿਚ ਵੀ ਕਲੇਸ਼ ਮਚਾਇਆ ਹੁੰਦਾ ਹੈ, ਤੈਨੂੰ ਸੱਚਖੰਡ ਦੇ ਦਰਸ਼ਨ ਹੋਏ ਨੇ। ਜੇ ਪਤੀ ਵਿਚ ਸੱਚ ਨਹੀਂ ਦਿਖਾਈ ਦਿੱਤਾ ਤੇ ਫਿਰ ਕਿਧਰੇ ਵੀ ਸੱਚ ਨਹੀਂ ਹੈ। ਜੇ ਪਤਨੀ ਵਿਚ ਸੱਚ ਨਹੀਂ ਦਿਖਾਈ ਦਿੱਤਾ ਐਸੇ ਮਨੁਖ ਦਾ ਕਹਿਣਾ ਝੂਠ ਤੇ ਪਾਖੰਡ ਹੈ। ਸਾਡੇ ਦੇਸ਼ ਵਿਚ ਤੇ ਬੜੀ ਕੋਸ਼ਿਸ਼ ਕੀਤੀ ਗਈ ਸੀ ਜਿਹੜਾ ਪਤੀ ਹੈ ਉਹ ਪਤਨੀ ਨੂੰ ਦੇਵੀ ਆਖੇ, ਤੇ ਜਿਹੜੀ ਪਤਨੀ ਹੈ ਉਹ ਪਤੀ ਨੂੰ ਪਰਮਾਤਮਾ ਆਖੇ :--

**ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ।।**

(ਸ੍ਰੀ ਗੁ. ਗ੍ਰੰ. ਸਾ.ਅੰਗ 185)

ਉਹ ਪਰਮੇਸ਼ਰ ਆਖੇ, ਉਹ ਦੇਵੀ ਆਖੇ, ਉਹ ਪਰਮਾਤਮਾ ਆਖੇ ਤੇ ਹੁਣ ਇਕ ਦੇਵੀ ਏ ਤੇ ਇਕ ਪਰਮਾਤਮਾ ਹੈ ਘਰ ਤੇ ਮੰਦਰ ਬਣ ਗਿਆ। ਘਰ ਹੀ ਮੰਦਰ ਬਣ ਗਿਆ। ਘਰ ਹੀ ਧਰਮਸਾਲ ਬਣ ਗਈ, ਘਰ ਹੀ ਹਰੀ ਦਾ ਘਰ ਬਣ ਗਿਆ, ਕਿਉਂਕਿ ਪਤੀ ਪਰਮਾਤਮਾ ਦਿਖਾਈ ਦੇ ਰਿਹਾ ਹੈ, ਪਤਨੀ ਪਰਮਾਤਮਾ ਦਿਖਾਈ ਦੇ ਰਹੀ ਹੈ। ਜੇਕਰ ਪਤੀ ਭੂਤ ਦਿਖਾਈ ਦੇਵੇ ਤੇ ਪਤਨੀ ਡਾਇਣ ਦਿਖਾਈ ਦੇਵੇ ਫਿਰ ਘਰ ਤੇ ਸ਼ਮਸ਼ਾਨ-ਘਾਟ ਬਣਿਆ ਪਇਆ ਹੈ, ਹੋਰ ਕੀ ਹੈ। ਪਤਾ ਨਹੀਂ ਕਿਤਨੇ ਘਰ ਸ਼ਮਸ਼ਾਨ ਘਾਟ ਨੇ। ਘਰ ਧਰਮਸਾਲ ਹੋਵੇ ਇਹ ਤੇ ਕੋਈ ਕੋਈ ਹੁੰਦਾ ਹੈ। ਘਰ ਹਰੀ ਮੰਦਰ ਬਣ ਗਿਆ ਹੈ, ਇਹ ਤੇ ਕੋਈ ਕੋਈ ਹੁੰਦਾ ਹੈ।

ਇਕ ਡਾਇਣ ਦਿਖਾਈ ਦੇ ਰਹੀ ਹੈ, ਇਕ ਭੂਤ ਦਿਖਾਈ ਦੇ ਰਿਹਾ ਹੈ ਇਹ ਤੇ ਘਰ ਭੂਤ-ਖਾਨਾ ਬਣਿਆ ਪਇਆ ਹੈ, ਸ਼ਮਸ਼ਾਨ-ਘਾਟ ਬਣਿਆ ਪਇਆ ਹੈ। ਫ਼ਰਕ਼ ਇਤਨਾ ਹੈ, ਸ਼ਮਸ਼ਾਨ-ਘਾਟ ਵਿਚ ਮੁਰਦੇ ਜਲਾਏ

ਜਾਂਦੇ ਨੇ। ਇਥੇ ਤੇ ਜ਼ਿੰਦੇ ਹੀ ਜਲਦੇ ਪਏ ਨੇ। ਇਹ ਤੇ ਕਰੋਧ ਦੀ ਅਗਨ ਵਿਚ ਜ਼ਿੰਦੇ ਹੀ ਜਲਦੇ ਪਏ ਨੇ। ਇਹ ਤੇ ਈਰਖਾ ਅਤੇ ਵਿਰੋਧ ਦੀ ਅੱਗ ਦੇ ਵਿਚ ਜ਼ਿੰਦੇ ਹੀ ਜਲ ਰਹੇ ਨੇ। ਉਹ ਵੀ ਸ਼ਮਸ਼ਾਨ-ਘਾਟ ਹੈ, ਇਹ ਵੀ ਸ਼ਮਸ਼ਾਨ ਘਾਟ ਹੈ। ਇਕ ਜਗ੍ਹਾ ਮੁਰਦਾ ਤਨ ਜਲਾਇਆ ਜਾ ਰਿਹਾ ਹੈ, ਇਕ ਜਗ੍ਹਾ ਮੁਰਝਾਇਆ ਹੋਇਆ ਮਨ ਜਲਾਇਆ ਜਾ ਰਿਹਾ ਹੈ, ਦੋਵੇਂ ਹੀ ਸ਼ਮਸ਼ਾਨ-ਘਾਟ ਨੇ। ਤੇ ਸਮਾਜਿਕ ਰਿਸ਼ਤਿਆਂ ਵਿਚ ਜਦ ਪ੍ਰਭੂ ਦੀ ਝਲਕ ਮਿਲੇ ਇਹ ਬ੍ਰਹਮ-ਗਿਆਨੀ ਹੈ। ਇਹੀ ਸੰਤ ਹੈ। ਜਿਸ ਨੂੰ ਸਮਾਜਿਕ ਰਿਸ਼ਤਿਆਂ ਵਿਚ ਪ੍ਰਭੂ ਦੀ ਝਲਕ ਨਹੀਂ ਮਿਲੀ, ਨਾ ਮਾਂ ਵਿਚ, ਨਾ ਪਿਤਾ ਵਿਚ, ਨ ਭਰਾ ਵਿਚ। ਭਰਾ ਨਾਲ ਮੁਕਦਮੇਬਾਜ਼ੀ ਹੈ, ਪਿਉ ਦੀ ਕੋਈ ਪੁੱਛ-ਪੜਤਾਲ ਨਹੀਂ। ਮਾਂ ਦੇ ਦੁੱਖ-ਸੁਖ ਵਿਚ ਕਦੇ ਸ਼ਾਮਲ ਨਹੀਂ ਹੁੰਦਾ। ਭੈਣ ਦਾ ਕਦੀ ਹਾਲ-ਚਾਲ ਨਹੀਂ ਪੁਛਿਆ। ਇਸ ਨੂੰ ਸੱਚਖੰਡ ਦੇ ਦਰਸ਼ਨ ਹੋਏ ਨੇ। ਪਤਨੀ ਇਸ ਤੋਂ ਬੇਜ਼ਾਰ (fed-up) ਹੈ। ਨਹੀਂ, ਜਿਹੜਾ ਇਕ ਦਫ਼ਾ ਪਰਮਾਤਮਾ ਦੀ ਝਲਕ ਪਾ ਲੈਂਦਾ ਹੈ, ਪਰਮਤਾਮਾ ਵਿਚ ਉਸਨੂੰ ਸਾਰੇ ਰਿਸ਼ਤੇ ਦਿਖਾਈ ਦੇਂਦੇ ਨੇ। ਪਰਮਾਤਮਾ ਇਕ ਰੂਪ ਦੇ ਵਿਚ ਨਹੀਂ ਹੈ। ਪਰਮਾਤਮਾ, ਪਿਤਾ ਹੈ, ਮਾਂ ਹੈ, ਭਰਾ ਹੈ, ਸਾਰੇ ਰਿਸ਼ਤੇ ਉਸਨੂੰ ਪਰਮਾਤਮਾ ਵਿਚ ਦਿਖਾਈ ਦਿੰਦੇ ਨੇ। ਫਿਰ ਪਰਵਾਰਿਕ ਸਨਬੰਧਾਂ ਵਿਚ ਨਿਰੰਕਾਰ ਦੀ ਝਲਕ ਮਿਲਦੀ ਹੈ। ਇਹ ਗੁਰਮੁਖ ਦੀ ਬ੍ਰਹਮ ਗਿਆਨੀ ਦੀ ਪਹਿਚਾਨ ਹੈ। ਸਤਿਗੁਰੂ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਪਾਵਨ ਵਾਕ ਦੇ ਵਿਚ ਇਸ ਤਰ੍ਹਾਂ ਦਾ ਹੀ ਫ਼ਰਮਾਨ ਕਰ ਰਹੇ ਨੇ। ਇਹ ਜੋ ਦੋ ਵਡੀਆਂ ਪੰਗਤੀਆਂ ਹਨ ਬੜਾ ਵੱਡਾ ਖੁਲਾਸਾ ਮੰਗਦੀਆਂ ਹਨ। ਭਾਈ ਗੁਰਦਾਸ ਜੀ ਨੇ ਇਸ ਤੇ ਬੜੀ ਰੌਸ਼ਨੀ ਪਾਈ ਹੈ। ਥਾਂ-ਥਾਂ ਤੇ ਗੁਰਬਾਣੀ ਖੋਲ੍ਹਦੀ ਹੈ, ਫਿਰ ਹੁਕਮਨਾਮਾ ਵੱਡਾ ਹੈ, ਅੱਖਰੀ ਅਰਥ।

ਇਨ੍ਹਾਂ ਸਮਾਜਿਕ ਰਿਸ਼ਤਿਆਂ ਵਿਚ ਕਿਵੇਂ ਧਾਰਮਿਕ ਸੁਗੰਧ ਪੈਦਾ ਕਰਨੀ ਹੈ, ਮਹਿਕ ਪੈਦਾ ਕਰਨੀ ਹੈ।

**ਸਾਜਨ ਪੁਰਖੁ ਸਤਿਗੁਰੁ ਮੇਰਾ ਪੂਰਾ**
**ਤਿਸੁ ਬਿਨ ਅਵਰ ਨ ਜਾਣਾ ਰਾਮ।।**

ਉਹ ਜਿਹੜਾ ਸਤਿਗੁਰ ਹੈ ਉਹ ਪੁਰਖ ਐਸਾ ਸੱਜਣ ਹੈ, ਮੈਂ ਉਸ ਤੋਂ ਬਿਨਾਂ ਹੋਰ ਕਿਸੇ ਨੂੰ ਪੂਰਨ ਸੱਜਣ ਨਹੀਂ ਜਾਣਦੀ। ਇਹੀ ਮੇਰਾ ਸੱਜਣ ਹੈ ਇਹੀ ਪੂਰਨ-ਗੁਰੂ ਹੈ, ਇਹੀ ਪਰਮਾਤਮਾ ਹੈ ਕਿਉਂਕਿ ਮੈਂ ਇਸ ਵਿਚ ਦੇਖਦਾ ਹਾਂ, ਕੀ ਦੇਖਦਾ ਹਾਂ ?

**ਮਾਤ ਪਿਤਾ ਭਾਈ ਸੁਤ ਬੰਧਪ**
**ਜੀਅ ਪ੍ਰਾਣ ਮਨਿ ਭਾਣਾ ਰਾਮ।।**

ਜਿਵੇਂ ਮਨ ਨੂੰ ਮਾਂ ਚੰਗੀ ਲਗਦੀ ਹੈ, ਪਿਤਾ ਚੰਗਾ ਲਗਦਾ ਹੈ, ਭਰਾ ਚੰਗਾ ਲਗਦਾ ਹੈ, ਪੁੱਤਰ ਚੰਗਾ ਲਗਦਾ ਹੈਂ ਇਹ ਸਾਰੇ ਰਿਸ਼ਤੇ ਮੈਨੂੰ ਗੁਰੂ ਵਿਚ ਲਗਦੇ ਨੇ, ਸਾਰੇ ਰਿਸ਼ਤਿਆਂ ਦੀ ਪੂਰਤੀ ਕਰ ਦਿੰਦਾ ਹੈ। ਜਿਸਨੂੰ ਗੁਰੂ ਮਿਲ ਜਾਂਦਾ ਹੈ। ਉਸਦੀ ਫਿਰ ਪਰਵਾਰ ਵਿਚ ਵੀ ਇਸ ਤਰ੍ਹਾਂ ਦੀ ਦਰਿਸ਼ਟੀ ਬਣ ਜਾਂਦੀ ਹੈ। ਉਸ ਨੂੰ ਸਾਰੇ ਰਿਸ਼ਤਿਆਂ ਵਿਚ ਪਰਮਾਤਮਾ ਦਿਖਾਈ ਦਿੰਦਾ ਹੈ। ਇਹ ਸਾਰੇ ਸਨਬੰਧ ਅਸੀਂ ਗੁਰੂ ਪਰਮਾਤਮਾ ਨਾਲ ਜੋੜ ਸਕਦੇ ਹਾਂ।

**ਜੀਉ ਪਿੰਡੁ ਸਭੁ ਤਿਸ ਕਾ ਦੀਆ**
**ਸਰਬ ਗੁਣਾ ਭਰਪੂਰੇ॥**

ਉਹ ਤਮਾਮ ਗੁਣਾਂ ਦੇ ਨਾਲ ਭਰਪੂਰ ਹੈ। ਉਸੇ ਦਾ ਹੀ ਬਣਾਇਆ ਹੋਇਆ ਇਹ ਤਨ ਹੈ ਔਰ ਇਸ ਦੇ ਵਿਚ ਜੋ ਜੀਅ ਪਾਇਆ ਹੈ, ਜਿਸ ਦੇ ਨਾਲ ਤਨ ਦੀ ਸਾਰੀ ਹਰਕਤ ਹੈ, ਇਹ ਉਸੇ ਹੀ ਪਰਮਾਤਮਾ ਦੀ ਦਿੱਤੀ ਹੋਈ ਹੈ।

**ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ॥**

ਉਹ ਅੰਤਰਜਾਮੀ ਹੈ, ਘਟ-ਘਟ ਦੀ ਜਾਨਣਵਾਲਾ ਹੈ, ਭਰਪੂਰ ਹੈ, ਵਿਆਪਕ ਹੈ।

**ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣ॥**

ਉਸ ਦੀ ਸ਼ਰਣ ਵਿਚ ਪੈ ਕੇ ਮੈਨੂੰ ਸਾਰੇ ਸੁੱਖਾਂ ਦੀ ਪ੍ਰਾਪਤੀ ਹੋਈ ਹੈ, ਹਰ ਤਰ੍ਹਾਂ ਦਾ ਕੁਸ਼ਲ-ਖੇਮ ਬਣ ਗਿਆ ਹੈ, ਹਰ ਤਰ੍ਹਾਂ ਦਾ ਕਲਿਆਣ ਪ੍ਰਾਪਤ ਹੋ ਗਿਆ ਹੈ।

**ਸਦਾ ਸਦਾ ਪ੍ਰਭ ਕਉ ਬਲਿਹਾਰੈ**
**ਨਾਨਕ ਸਦ ਕੁਰਬਾਣਾ॥੧॥**

ਮੈਂ ਸਦਾ ਸਦਾ ਪਰਿਪੂਰਨ ਪਰਮਾਤਮਾ ਤੋਂ ਬਲਿਹਾਰ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ, ਜਿਸ ਵਿਚ ਮੈਨੂੰ ਸਾਰੇ ਰਿਸ਼ਤਿਆਂ ਦੀ ਝਲਕ ਮਿਲਦੀ ਹੈ। ਸਾਰੇ ਰੂਪ ਦਿਖਾਈ ਦਿੰਦੇ ਹਨ।

**ਐਸਾ ਗੁਰੁ ਵਡਭਾਗੀ ਪਾਈਐ**
**ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥**

ਐਸਾ ਗੁਰੂ ਵਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ਜਿਸਦੇ ਮਿਲਦਿਆਂ ਪਰਮਾਤਮਾ ਦੀ ਸਮਝ ਪੈ ਜਾਏ। ਭਗਤ ਕਬੀਰ ਕਹਿੰਦੇ ਨੇ :-

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥**
**ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥੧੦੪॥**

(ਸ੍ਰੀ ਗੁ. ਗ੍ਰੰ. ਸਾ.ਅੰਗ 1370)

ਕਹਿੰਦੇ ਨੇ, ਜਿਸ ਦੀ ਸੰਗਤ ਵਿਚ ਬੈਠ ਕੇ ਪਰਮਾਤਮਾ ਦਾ ਪਤਾ ਹੀ ਨਾ ਚਲੇ ਜਿਸ ਦੇ ਉਪਦੇਸ਼ ਵਿਚੋਂ ਪਰਮਾਤਮਾ ਦੀ ਝਲਕ ਹੀ ਨਾ ਮਿਲੇ, ਜਿਸ ਦੇ ਬੋਲਾਂ ਵਿਚ ਪਰਮਾਤਮਾ ਪ੍ਰਗਟ ਹੀ ਨਾ ਹੋਵੇ, ਫਿਰ ਜਿਹੜੇ ਸ਼ਬਦ ਵਰਤੇ ਨੇ ਕਬੀਰ ਨੇ, *ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ।।* ਤੇ ਵੱਡਿਆਂ ਭਾਗਾਂ ਨਾਲ ਐਸੇ ਗੁਰੂ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦੀ ਸੰਗਤ, ਜਿਸਦੇ ਉਪਦੇਸ਼ ਦੇ ਵਿਚ ਪਰਮਾਤਮਾ ਦਾ ਪਤਾ ਚਲਦਾ ਹੈ, ਸਮਝ ਮਿਲਦੀ ਹੈ, ਗਿਆਨ ਮਿਲਦਾ ਹੈ।

**ਜਨਮ ਜਨਮ ਕੇ ਕਿਲਵਿਖ ਉਤਰਹਿ**
**ਹਰਿ ਸੰਤ ਧੂੜੀ ਨਿਤ ਨਾਪੈ ਰਾਮ।।**

ਜਨਮਾਂ-ਜਨਮਾਂਤਰਾਂ ਦੇ ਪਾਪ ਧੁਲ ਜਾਂਦੇ ਨੇ, ਕਲੇਸ਼ ਧੁਲ ਜਾਂਦੇ ਨੇ। ਜਦ ਇਸ ਤਰ੍ਹਾਂ ਦੇ ਸੰਤ ਦੀ ਧੂੜੀ ਨਾਲ ਮਨੁਖ ਇਸ਼ਨਾਨ ਕਰਦਾ ਹੈ, ਜਿਸਦੇ ਕਦਮ ਸਤਿ ਤਕ ਪਹੁੰਚੇ ਹੋਏ ਨੇ। ਸੰਤ ਜੋ ਸਤਿ ਤਕ ਪਹੁੰਚਿਆ ਹੋਇਆ ਹੈ। ਮਾਂ-ਬਾਪ ਦੇ ਸਰੀਰ ਦਾ ਜੋ ਤੱਤ ਹੈ ਉਹ ਸੁਤ ਹੈ। ਸਤ ਦਾ ਹੀ ਜੋ ਤੱਤ ਹੈ ਉਹ ਸੰਤ ਹੈ। ਜੋ ਸਤ ਤੋਂ ਪੈਦਾ ਹੋਇਆ ਹੈ, ਜੋ ਸਤ ਦਾ ਤੱਤ ਹੈ, ਜੋ ਸਤ ਦਾ ਨਿਚੋੜ ਹੈ। ਜੈਸੇ ਬਦਾਮ ਹੈ, ਫਿਰ ਬਦਾਮਾਂ ਦਾ ਬਦਾਮ ਰੋਗਨ ਹੈ। ਜੈਸੇ ਤਿਲ ਹੈ, ਫਿਰ ਤਿਲਾਂ ਦਾ ਤੇਲ ਹੈ। ਮਾਂ-ਬਾਪ ਦੇ ਸਰੀਰ ਦਾ ਤੱਤ ਹੈ ਸੁਤ। ਸਤ ਦਾ ਹੀ ਤੱਤ ਹੈ ਸੰਤ। ਇਸ ਵਾਸਤੇ ਗੁਰਬਾਣੀ ਸਾਫ਼ ਕਹਿੰਦੀ ਹੈ।

**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ**
**ਏਕੁ ਜਨੁ ਕਈ ਮਹਿ ਲਾਖ ਕਰੋਰੈ।।**

ਕੋਈ ਭੇਦ ਨਹੀਂ ਹੈ, ਬਰਾਬਰ ਨੇ। *ਰਾਮ ਸੰਤ ਮਹਿ ਭੇਦ ਕਛੁ ਨਾਹੀ* ਸੋ ਐਸਾ ਸੰਤ ਉਸ ਦੀ ਚਰਨ ਧੂੜ ਵਿਚ ਇਸ਼ਨਾਨ ਕਰਨ ਨਾਲ ਮਨੁਖ ਪਾਵਨ ਹੋ ਜਾਂਦਾ ਹੈ, ਸਾਰੇ ਕਲ-ਕਲੇਸ਼ ਮਿਟ ਜਾਂਦੇ ਹਨ, ਸਾਰੇ ਪਾਪ ਧੁਲ ਜਾਂਦੇ ਨੇ। ਆਦਿ ਕਾਲ ਤੋਂ ਇਸ ਦੇਸ਼ ਦੇ ਕਰੀਬਨ ਕਰੀਬਨ ਚਾਰੇ ਹੀ ਧਰਮ, ਸਨਾਤਨ ਮਤ ਹੈ, ਜੈਨ ਮਤ ਹੈ, ਬੋਧ ਮਤ ਹੈ, ਸਿੱਖ ਮਤ ਹੈ, ਚਰਨ ਧੂੜੀ ਦੀ ਮਹਿਮਾ ਸਾਰੇ ਹੀ ਗਾਇਨ ਕਰਦੇ ਆ ਰਹੇ ਨੇ। ਇਸਲਾਮ ਧਰਮ ਵੀ ਗਾਇਨ ਕਰਦਾ ਹੈ। ਸਾਅਦੀ ਕਹਿੰਦੀ ਨੇ:-

*ਸੁਰਮਾ-ਕੁਨ ਤੋਂ ਖ਼ਾਕ ਔਲੀਆ.....।*

ਔਲੀਆ, ਜਿਸ ਦੇ ਪੈਰ ਅਲ੍ਹਾ ਤਕ ਪਹੁੰਚੇ ਹੋਏ ਨੇ। ਜਿਸ ਦੇ ਕਦਮ ਅਲਹ ਦੇ ਘਰ ਤਕ ਪਹੁੰਚ ਗਏ ਨੇ, ਔਲੀਆ।

*ਸੁਰਮਾ-ਕੁਨ ਤੋਂ ਖ਼ਾਕ ਔਲੀਆ*
*ਤਾਬਾ ਬੀਨੀ ਇਬਤ-ਦਾਤਾ ਇੰਤਿਹਾ।*

ਜਿਸ ਦੇ ਕਦਮ ਅਲਹ ਦੇ ਘਰ ਤਕ ਪਹੁੰਚ ਗਏ ਨੇ, ਉਸਦੀ ਖ਼ਾਕ ਦਾ ਸੁਰਮਾ ਬਣਾ ਲੈ, ਆਪਣੇ ਮੱਥੇ ਤੇ ਲਾ ਲੈ। ਜੇ ਤੂੰ ਆਦਿ ਤੋਂ ਲੈ ਕੇ ਅੰਤ ਤਕ ਸਚਾਈ ਦੇਖਣਾ ਚਾਹੁੰਦਾ ਹੈਂ, ਤੇ ਇਸ ਤਰ੍ਹਾਂ ਦੀ ਚਰਨ ਧੂੜੀ ਵਿਚ ਇਤਨੀ ਬਰਕਤ ਹੈ। ਉਹ ਧੂੜ ਇਤਨੀ ਮਹਾਨ ਹੈ। ਲੇਕਿਨ ਇਕ ਬੋਲ ਗੁਰੂ ਨਾਨਕ ਦੇਵ ਜੀ ਦਾ ਮੈਂ ਤੁਹਾਡੇ ਸਾਹਮਣੇ ਰੱਖਾਂ। ਸਤਿਗੁਰੂ ਕਹਿੰਦੇ ਨੇ ਮੇਰੇ ਕੋਲ ਇਸ ਤਰ੍ਹਾਂ ਦੀ ਕੋਈ ਤੌਫ਼ੀਕ ਨਹੀਂ। ਤੇ ਹੁਣ ਗੁਰੂ ਬਾਬੇ ਦੀ ਵਿਨਿਮਰਤਾ, ਨਿਰਮਾਣਤਾ ਪੜ੍ਹੋ :-

**ਬਦਬਖਤ ਹਮ ਚੁ ਖਖੀਲ ਗਾਫਿਲ ਬੇਨਜਰ ਬੇਬਾਕ॥**

(ਸ੍ਰੀ ਗੁ. ਗ੍ਰੰ. ਸਾ.ਅੰਗ 721)

ਬਦਬਖਤ, ਮੇਰੀ ਕਿਸਮਤ ਚੰਗੀ ਨਹੀਂ, ਮੇਰੇ ਭਾਗ ਚੰਗੇ ਨਹੀਂ। ਵੱਡਿਆਂ ਭਾਗਾਂ ਦੀ ਨਿਸ਼ਾਨੀ ਕੀ ਹੈ ? ਪੁੱਤਰ ਮਿਲ ਗਿਆ ਹੈ, ਇਹ ਕੋਈ ਵੱਡਿਆਂ ਭਾਗਾਂ ਦੀ ਨਿਸ਼ਾਨੀ ਨਹੀਂ ਹੈ। ਬੱਚੇ ਪਸ਼ੂਆਂ ਨੂੰ ਵੀ ਮਿਲ ਜਾਂਦੇ ਹਨ। ਚੰਗਾ ਰਿਜ਼ਕ ਮਿਲ ਗਿਆ ਹੈ। ਇਹ ਵੀ ਛੋਟੇ ਭਾਗਾਂ ਦੀ ਨਿਸ਼ਾਨੀ ਹੈ ਕੋਈ ਵੱਡੇ ਭਾਗਾਂ ਦੀ ਨਿਸ਼ਾਨੀ ਨਹੀਂ ਹੈ। ਪਤੀ ਮਿਲ ਗਿਆ ਹੈ, ਪਤਨੀ ਮਿਲ ਗਈ ਹੈ, ਧਨ ਮਿਲ ਗਿਆ ਹੈ, ਮਹਿਲ ਮਾੜੀਆਂ ਮਿਲ ਗਈਆਂ ਹਨ, ਇਹ ਕੋਈ ਵੱਡਿਆਂ ਭਾਗਾਂ ਦੀ ਨਿਸ਼ਾਨੀ ਨਹੀਂ ਹੈ :-

**ਬਡਭਾਗੀ ਤਿਹ ਜਨ ਕਉ ਜਾਨਹੁ.....॥**

(ਸ੍ਰੀ ਗੁ. ਗ੍ਰੰ. ਸਾ.ਅੰਗ 901)

ਉਸਨੂੰ ਜਾਣੋ , ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ:-

**ਬਡਭਾਗੀ ਤਿਹ ਜਨ ਕਉ ਜਾਨਹੁ**
**ਜੋ ਹਰਿ ਕੇ ਗੁਨ ਗਾਵੈ॥**

ਜੋ ਪਰਮਾਤਮਾ ਦੇ ਗੀਤ ਗਾਉਂਦਾ ਹੈ। ਜੋ ਪਰਮਾਤਮਾ ਦੇ ਗੁਣ ਗਾਉਂਦਾ ਹੈ ਔਰ ਗੁਣ ਗਾਉਂਦਿਆਂ ਗਾਉਂਦਿਆਂ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਉਹ ਵੱਡਿਆਂ ਭਾਗਾਂ ਵਾਲਾ ਹੈ। ਮਹਾਰਾਜ ਕਹਿੰਦੇ ਨੇ ਮੇਰੇ ਇਸ ਤਰ੍ਹਾਂ ਦੇ ਭਾਗ ਕੋਈ ਨਹੀਂ। ਇਸ ਤਰ੍ਹਾਂ ਦੀ ਮੇਰੀ ਚੰਗੀ ਕਿਸਮਤ ਨਹੀਂ ਹੈ। ਗੁਰੂ ਨਾਨਕ ਜੀ, *ਬਦਬਖਤ ਹਮ ਚੁ ਬਖੀਲ ਗਾਫਿਲ.....।* ਦੂਸਰਾ ਮੈਂ ਚੁਗਲਖੋਰ ਹਾਂ। ਅਗਲਿਆਂ ਦਾ ਬਣਦਾ ਹੋਇਆ ਕੰਮ ਬਿਗਾੜਦਾ ਹਾਂ। ਚੁਗਲੀ ਦਾ ਮਤਲਬ ਹੈ ਨਿੰਦਾ ਕਰਨੀ। ਗਲ ਘਟਾ ਕੇ ਬਿਆਨ ਕਰਦਾ ਹਾਂ। ਚੁਗਲੀ ਕਰਦਾ ਹਾਂ। ਲੋਕਾਂ ਦੇ ਬਣਦੇ ਹੋਏ ਕੰਮ ਵਿਗਾੜਦਾ ਹਾਂ। ਕਹਿੰਦੇ ਨੇ ਨਾ, ਫਲਾਣੇ ਨੇ ਭਾਨੀ ਮਾਰ ਦਿਤੀ, ਚੁਗਲਖੋਰ। *ਬਦਬਖਤ ਹਮ ਚੁ ਬਖੀਲ ਗਾਫਿਲ।* ਗਾਫ਼ਲ ਕਹਿੰਦੇ ਨੇ ਅਚੇਤ ਨੂੰ, ਮੂੜ੍ਹ ਨੂੰ, ਅਨਪੜ੍ਹ ਨੂੰ। ਭਾਈ ਸਾਹਿਬ ਭਾਈ ਨੰਦ ਲਾਲ ਜੀ ਵੀ ਕਹਿੰਦੇ ਨੇ :--

*ਹਰ ਕਿਹ ਗਾਫ਼ਿਲ ਸ਼ੁਦ ਅਜ਼ੂ ਨਾਦਾਂ ਬਵਦ*
*ਗਰ ਗਦਾਂ ਬਾਸ਼ਦ ਵਗਰ ਸੁਲਤਾਂ ਬਵਦ।।15।।*

(ਜ਼ਿੰਦਗੀ ਨਾਮਾ)

ਮੂਰਖ ਕੌਣ ਹੈ, ਨਾਦਾਨ ਕੌਣ ਹੈ। ਜੋ ਖ਼ੁਦਾ ਦੀ ਯਾਦ ਤੋਂ ਗਾਫ਼ਲ ਹੈ। *ਗਾਫ਼ਿਲ ਸ਼ੁਦ ਅਜ਼ੂ ਨਾਦਾਂ ਬਵਦ। ਗਰ ਗਦਾਂ ਬਾਸ਼ਦ ਵਗਰ ਸੁਲਤਾਂ ਬਵਦ।* ਅਗਰ ਉਹ ਭਿਖਾਰੀ ਹੈ, ਅਗਰ ਉਹ ਸੁਲਤਾਨ ਹੈ, ਬਾਦਸ਼ਾਹ ਹੈ ਪਰ ਖ਼ੁਦਾ ਨੂੰ ਯਾਦ ਨਹੀਂ ਕਰਦਾ, ਉਹ ਮਹਾਂ ਮੂਰਖ ਹੈ। *ਹਰ ਕਿਹ ਗਾਫ਼ਿਲ ਸ਼ੁਦ.....।* ਹਰ ਉਹ ਬੰਦਾ ਮੂਰਖ ਹੈ। *ਅਜ਼ੂ ਨਾਦਾਂ ਬਵਦ।* ਕਿਹੜਾ ? *ਗਰ ਗਦਾਂ ਬਾਸ਼ਦ ਵਗਰ ਸੁਲਤਾਂ ਬਵਦ।* ਭਾਵੇਂ ਆਮ ਮਨੁਖ ਹੈ, ਭਾਵੇਂ ਬਾਦਸ਼ਾਹ ਹੈ। ਅਗਰ ਖ਼ੁਦਾ ਨੂੰ ਯਾਦ ਨਹੀਂ ਕਰਦਾ, ਨਾਦਾਨ ਹੈ, ਮਹਾਂ ਮੂਰਖ ਹੈ। ਸਤਿਗੁਰੂ ਕਹਿ ਰਹੇ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ, ਮੈਂ ਗਾਫ਼ਲ ਹਾਂ, ਗਾਫ਼ਲ ਕਹਿੰਦੇ ਨੇ ਭੁਲਿਆ ਹੋਇਆ। ਜਿਸਨੇ ਖ਼ੁਦਾ ਨੂੰ ਭੁਲਾ ਦਿੱਤਾ। *ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ।* ਹੇ ਖ਼ੁਦਾ ! ਤੈਨੂੰ ਦੇਖ ਸਕਾਂ, ਨਜ਼ਰਾਂ ਵੀ ਕੋਈ ਨਹੀਂ, ਅੱਖਾਂ ਵੀ ਕੋਈ ਨਹੀਂ। ਬੇਨਜ਼ਰ ਅੱਖਾਂ ਤੋਂ ਬਿਨਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਨਿਮਰਤਾ ਇੰਤਹਾ ਨੂੰ ਛੂੰਹਦੀ ਹੈ।....*ਬੇਨਜਰ ਬੇਬਾਕ।* ਪਤਾ ਹੈ ਬੇਬਾਕ ਕਿਸਨੂੰ ਕਹਿੰਦੇ ਨੇ, ਮੂੰਹ-ਫਟ। ਜੋ ਮੂੰਹ ਵਿਚ ਆਇਆ ਕਹਿ ਦਿੱਤਾ। ਰੰਚਕ ਮਾਤਰ ਵੀ ਸੋਚਿਆ ਨਹੀਂ ਕਿ ਇਹ ਗੱਲ ਕਹਿਣੀ ਹੈ ਕਿ ਨਹੀਂ। ਮੌਕਾ-ਮਾਹੌਲ ਨਹੀਂ ਦੇਖਦਾ, ਵਾਤਾਵਰਣ ਨਹੀਂ ਦੇਖਦਾ, ਕਹਿ ਦਿੰਦਾ ਹੈ। ਮਹਾਰਾਜ ਕਹਿੰਦੇ ਨੇ ਮੈਂ ਮੂੰਹ-ਫਟ ਵੀ ਹਾਂ। ਜੋ ਨਹੀਂ ਕਹਿਣਾ ਚਾਹੀਦਾ, ਉਹ ਵੀ ਕਹਿ ਦਿੰਦਾ ਹਾਂ। ਜੋ ਕਹਿਣਾ ਚਾਹੀਦਾ ਹੈ ਉਹ ਕਹਿਣ ਦੀ ਜਾਚ ਕੋਈ ਨਹੀਂ, ਨਹੀਂ ਕਹਿੰਦਾ। ਹਾਫਿਜ਼ ਕਹਿੰਦੇ ਨੇ :—

*ਦੋ ਚੀਜ਼ ਅਕਲ ਤੀਰ-ਆ-ਅਸਤ, ਦਮ ਫਰੋ ਬਸ ਤਨ।*

ਐਹ ਸਿਆਣੇ ਮਨੁਖ ਇਕ ਗੱਲ ਸੁਣ ਲੈ। ਦੋ ਗੱਲਾਂ ਅਕਲ ਦੇ ਹਲਕਾ-ਪਨ ਦੀਆਂ ਨਿਸ਼ਾਨੀਆਂ ਨੇ। ਮੂਰਖ ਦੀਆਂ ਨਿਸ਼ਾਨੀਆਂ ਨੇ, *ਦੋ ਚੀਜ਼ ਅਕਲ ਤੀਰ-ਆ-ਅਸਤ ਦਮ ਫਰੋ ਬਸ ਤਨ। ਗੁਫ਼ਤਮ ਬਾ-ਵਕਤ ਖ਼ਾਮੋਸ਼ੀ, ਬਾ ਵਕਤ ਖ਼ਾਮੋਸ਼ੀ ਗੁਫ਼ਤਮ।* ਮੂਰਖ ਦੀਆਂ ਨਿਸ਼ਾਨੀਆਂ ਕੀ ਨੇ ਬੋਲਣ ਦੇ ਵਕਤ ਚੁੱਪ ਕਰ ਜਾਣਾ ਤੇ ਚੁੱਪ ਰਹਿਣ ਦੇ ਵਕਤ ਬੋਲਣਾ। ਇਹ ਅਕਲ ਦੇ ਹਲਕਾ-ਪਨ ਦੀਆਂ ਨਿਸ਼ਾਨੀਆਂ ਨੇ। ਬੇਬਾਕ, ਜਿਥੇ ਨਹੀਂ ਵੀ ਬੋਲਣਾ ਚਾਹੀਦਾ, ਬੋਲੀ ਜਾਣਾ, ਬੋਲੀ ਹੀ ਜਾਣਾ। ਜੋ ਨਹੀਂ ਵੀ ਕਹਿਣਾ ਚਾਹੀਦਾ, ਕਹੀ ਜਾਂਦੇ ਹਾਂ। ਬੇਬਾਕ, ਇਕ ਪੰਗਤੀ ਵਿਚ ਆਪਣਾ ਸਰੂਪ ਧੰਨ ਗੁਰੂ ਨਾਨਕ ਇਸ ਤਰ੍ਹਾਂ ਪੇਸ਼ ਕਰਦੇ ਨੇ।

**ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ।।**

ਹੇ ਪ੍ਰਭੂ ! ਮੈਂ ਤੇਰੇ ਦੀਦਾਰ ਨਹੀਂ ਮੰਗਦਾ ਕਿਉਂਕਿ ਮੈਂ ਬੇ-ਨਜ਼ਰ ਹਾਂ। ਵੇਖ ਨਹੀਂ ਸਕਦਾ। ਤੇਰੇ ਗੁਣਾਂ ਦੀ ਮੈਨੂੰ ਸਮਝ ਨਹੀਂ, ਗਾਫ਼ਲ ਹਾਂ। ਪਰ ਇਕ ਰਹਿਮਤ ਤੇ ਕਰ ਦੇ, ਇਕ ਬਖਸ਼ਿਸ਼ ਤੇ ਕਰ ਦੇ। ਇਸੇ ਦੀ ਮੰਗ ਹੈ, ਹੋਰ ਨਹੀਂ :-

**ਨਾਨਕ ਬੁਗੋਯਦ ਜਨੁ ਤੁਰਾ**
**ਤੇਰੇ ਚਾਕਰਾਂ ਪਾ ਖਾਕ॥੪॥੧॥**

(ਸ੍ਰੀ ਗੁ. ਗ੍ਰੰ. ਸਾ.ਅੰਗ 721)

ਜੋ ਤੇਰੇ ਚਾਕਰ ਨੇ, ਤੇਰੇ ਮਾਰਗ ਤੇ ਚਲਦੇ ਨੇ, ਉਨ੍ਹਾਂ ਰਸਤਿਆਂ ਦੀ ਮੈਨੂੰ ਖ਼ਾਕ ਬਣਾ ਦੇ ਤਾਂ ਕਿ ਉਨ੍ਹਾਂ ਦੀ ਕਦਮ-ਬੋਸੀ ਨਸੀਬ ਹੋ ਜਾਏ। ਉਨ੍ਹਾਂ ਦੇ ਚਰਨਾਂ ਨਾਲ ਮੈਂ ਲਗ ਜਾਵਾਂ। ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਬਖਸ਼ਿਸ਼ ਨੰਦ ਲਾਲ ਤੇ। ਅਜ ਤੈਨੂੰ ਕੁਛ ਦੇਣਾ ਹੈ, ਮੰਗ, ਛੇਤੀ ਮੰਗ, ਜਲਦੀ ਮੰਗ। ਐਸਾ ਨਾ ਹੋਵੇ ਤੇਰੀ ਮੰਗ ਵੱਡੀ ਹੋਵੇ, ਅਸੀਂ ਛੋਟਾ ਦੇਈਏ। ਕਿਤੇ ਐਸਾ ਵੀ ਨਾ ਹੋਵੇ ਤੇਰੀ ਮੰਗ ਕੁਝ ਹੋਰ ਹੋਵੇ ਤੇ ਅਸੀਂ ਕੁਝ ਹੋਰ ਦੇਈਏ, ਛੇਤੀ ਮੰਗ। ਨੰਦ ਲਾਲ ਕਹਿੰਦਾ, ਹੁਣ ਹਿਰਦੇ ਵਿਚੋਂ ਸਾਰੀਆਂ ਮੰਗਾਂ ਨਿਕਲ ਗਈਆਂ ਨੇ, ਹੁਣ ਤੇ ਕੋਈ ਮੰਗ ਨਹੀਂ ਰਹੀ। ਹਿਰਦਾ ਅਮੰਗ ਹੋ ਜਾਂਦਾ ਹੈ। ਬੰਦਗੀ ਕਰਦਿਆਂ ਮੰਗ ਸਾਰੀ ਮਰ ਜਾਂਦੀ ਹੈ। ਮੰਗ ਨਹੀਂ ਰਹਿੰਦੀ। ਜਿਤਨੀ ਦੇਰ ਤਕ ਮੰਗ ਹੈ, ਉਹ ਮਨੁਖ ਆਪਣੀ ਮੰਗ ਨਾਲ ਹੀ ਜੁੜਿਆ ਹੈ, ਗੁਰੂ ਤੇ ਪ੍ਰਭੂ ਨਾਲ ਨਹੀਂ। ਨੰਦ ਲਾਲ ਦਾ ਇਹ ਕਹਿਣਾ ਦਸਦਾ ਹੈ, ਇਹ ਜੁੜ ਗਏ ਨੇ। ਪਾਤਸ਼ਾਹ ਹੁਣ ਤੇ ਕੋਈ ਮੰਗ ਹੀ ਨਹੀਂ। ਪਰ ਸਤਿਗੁਰ ਕਹਿੰਦੇ ਨੇ, ਖ਼ੁਸ਼ ਹੋ ਜਾਵਾਂਗੇ ਤੂੰ ਕੁਛ ਮੰਗ ਲੈ। ਨੰਦ ਲਾਲ ਕਹਿੰਦੇ ਨੇ, ਅੱਛਾ ਪਾਤਸ਼ਾਹ ਮੈਂ ਆਪਣਾ ਹਿਰਦਾ ਟਟੋਲਦਾ ਹਾਂ। ਦੇਖਦਾ ਹਾਂ ਆਪਣੇ ਹਿਰਦੇ ਨੂੰ, ਸ਼ਾਇਦ ਮੰਗ ਕਿਸੇ ਕੋਨੇ ਵਿਚ ਪਈ ਹੋਵੇ। ਜੋ ਕੁਝ ਭਾਈ ਸਾਹਿਬ ਮੰਗਦੇ ਨੇ :--

*ਸ਼ਵਦ ਕੁਰਬਾਨ ਖ਼ਾਕਿ ਰਾਹਿ ਸੰਗਤ*
*ਦਿਲਿ ਗੋਯਾ ਹਮੀਂ ਰਾ ਆਰਜ਼ੂ ਕਰਦ॥*

(ਗਜ਼ਲ 33)

ਆਰਜ਼ੂ ਇਕ ਰਹਿੰਦੀ ਹੈ ਮੇਰੇ ਪਾਤਸ਼ਾਹ ਮੇਰੇ ਅੰਦਰ, ਹੋਰ ਨਹੀਂ ਹੈ ਸਭ ਮਿਟ ਗਈਆਂ। ਸਭ ਪੂਰੀਆਂ ਹੋ ਗਈਆਂ ਸਭ ਖ਼ਤਮ ਹੋ ਗਈਆਂ। ਇਕ ਆਰਜ਼ੂ ਹੈ। ਜਿਨ੍ਹਾਂ ਜਿਨ੍ਹਾਂ ਰਸਤਿਆਂ, ਗਲੀਆਂ ਚੋਂ ਲੰਘ ਕੇ ਸੰਗਤ ਤੁਹਾਡੇ ਕਦਮਾਂ ਤਕ ਪਹੁੰਚਦੀ ਹੈ ਉਨ੍ਹਾਂ ਦੇ ਕਦਮਾਂ ਦੀ ਮੈਨੂੰ ਖ਼ਾਕ ਬਣਾ ਦੇ। ਇਨ੍ਹਾਂ ਕਦਮਾਂ ਦੀ ਧੂੜ ਮੈਨੂੰ ਬਣਾ ਦੇ ਹੋਰ ਕੋਈ ਮੰਗ ਨਹੀਂ, ਹੋਰ ਕੋਈ ਚਾਹਤ

ਨਹੀਂ। ਇਸ ਧੂੜੀ ਦੀ ਮਹਿਮਾ, ਸਾਹਿਬ ਕਹਿੰਦੇ ਨੇ ਸੰਤਾਂ ਦੀ ਧੂੜੀ ਵਿਚ ਇਸ਼ਨਾਨ ਕਰਦਿਆਂ ਹੀ ਸਾਰੇ ਪਾਪ ਲਹਿ ਗਏ। ਸਾਰੇ ਕਲੇਸ਼ ਮਿਟ ਗਏ, ਸਾਰੇ ਦੁੱਖ ਸੰਤਾਪ ਚਲੇ ਗਏ।

**ਹਰਿ ਧੂੜੀ ਨਾਈਐ ਪ੍ਰਭੂ ਧਿਆਈਐ**
**ਬਾਹੁੜਿ ਜੋਨਿ ਨ ਆਈਐ॥**

ਇਸ ਤਰ੍ਹਾਂ ਦੇ ਜੋ ਹਰੀ ਦੇ ਚਰਨਾਂ ਤਕ ਪਹੁੰਚੇ ਹੋਏ ਨੇ, ਉਨ੍ਹਾਂ ਦੀ ਧੂੜੀ ਵਿਚ ਇਸ਼ਨਾਨ ਜਨਮ-ਮਰਨ ਤੋਂ ਰਹਿਤ ਕਰ ਦਿੰਦਾ ਹੈ, ਫਿਰ ਮਨੁਖ ਜੂਨਾਂ ਵਿਚ ਨਹੀਂ ਪੈਂਦਾ।

**ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ**
**ਮਨਿ ਚਿੰਦਿਆ ਫਲੁ ਪਾਈਐ॥**

ਜੋ ਕੁਛ ਇਸ ਮਨ ਨੂੰ ਚਾਹੀਦਾ ਹੈ, ਸਾਰੇ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਸਾਰੇ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਜੇ ਕਿਧਰੇ ਮਨ ਗੁਰੂ ਦੇ ਚਰਨਾਂ ਨਾਲ ਜੁੜ ਜਾਏ, ਗੁਣਾਂ ਨਾਲ ਜੁੜ ਜਾਏ।

**ਹਰਿ ਗੁਣ ਨਿਤ ਗਾਏ ਨਾਮੁ ਧਿਆਏ**
**ਫਿਰਿ ਸੋਗੁ ਨਾਹੀ ਸੰਤਾਪੈ॥**

ਉਹ ਜੋ ਗੁਣਾਂ ਦਾ ਖਜ਼ਾਨਾ ਹੈ ਪਰਿਪੂਰਨ ਪਰਮਾਤਮਾ, ਅਥਾਹ ਗੁਣਾਂ ਦਾ ਜੋ ਖਜ਼ਾਨਾ ਹੈ। ਉਸ ਦੇ ਗੁਣਾਂ ਨੂੰ ਗਾਇਨ ਕਰੀਏ, ਫਿਰ ਦੁੱਖ ਤੇ ਸੰਤਾਪ ਨਹੀਂ ਆਉਂਦੇ, ਭਾਵ ਮਨੁਖ ਦੁੱਖਾਂ ਤੋਂ ਬਚ ਜਾਂਦਾ ਹੈ, ਸੰਤਾਪਾਂ ਤੋਂ ਬਚ ਜਾਂਦਾ ਹੈ। ਪਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਮਨੁਖ ਗੁਣਵਾਨ ਹੋ ਜਾਂਦਾ ਹੈ। ਐਸਾ ਨਹੀਂ ਹੈ ਕਿ ਪਰਮਾਤਮਾ ਨੂੰ ਲੋੜ ਹੈ ਅਸੀਂ ਉਸ ਦੇ ਗੁਣ ਗਾਈਏ, ਉਸਨੂੰ ਲੋੜ ਨਹੀਂ ਹੈ। ਪਰਮਾਤਮਾ ਦੇ ਗੁਣਾਂ ਨੂੰ ਗਾਇਨ ਕਰਨਾ ਆਪਣੇ ਗੁਣਾਂ ਨੂੰ ਵਧਾਉਣਾ ਹੈ। ਆਪਣੇ ਆਪ ਨੂੰ ਗੁਣਵਾਨ ਬਣਾਉਣਾ ਹੈ, ਏਸੇ ਵਾਸਤੇ ਤੇ ਧੰਨ ਗੁਰੂ ਤੇਗ ਬਹਾਦਰ ਜੀ ਮਹਾਰਾਜ ਕਹਿੰਦੇ ਨੇ :--

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥**
**ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥**

ਜਿਵੇਂ ਮੱਛੀ ਪਾਣੀ ਲਈ ਤੜਫਦੀ ਹੈ, ਇਸ ਤਰ੍ਹਾਂ ਤੜਪੇ ਹੋਏ ਹਿਰਦੇ ਨਾਲ ਪ੍ਰਭੂ ਦੇ ਗੁਣ ਗਾਇਨ ਕਰ ਫਿਰ ਸਾਰੇ ਗੁਣਾਂ ਦੀ ਤੈਨੂੰ ਪ੍ਰਾਪਤੀ ਹੋ ਜਾਏਗੀ। ਉਹ ਗੁਣਾਂ ਦਾ ਖਜਾਨਾ ਹੈ, ਉਸਦੇ ਗੁਣ ਗਾਉਂਦਿਆਂ ਗਾਉਂਦਿਆਂ ਮਨੁਖ ਸਾਰੇ ਦੁੱਖਾਂ ਕਲੇਸ਼ਾਂ ਤੇ ਪਾਪਾਂ ਤੋਂ ਬਚ ਜਾਂਦਾ ਹੈ। ਉਸਦੇ ਸਾਰੇ ਦੁੱਖ ਮਿਟ ਜਾਂਦੇ ਨੇ।

**ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ॥੨॥**

ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ, ਜਿਸਦਾ ਉਹ ਪਰਿਪੂਰਨ ਪਰਮਾਤਮਾ ਰਾਖਾ ਬਣ ਜਾਂਦਾ ਹੈ, ਰਖਵਾਲਾ ਬਣ ਜਾਂਦਾ ਹੈ, ਜਿਸਦਾ ਗੁਰੂ ਸਹਾਇਕ ਹੋ ਜਾਂਦਾ ਹੈ, ਉਹ ਪਰਿਪੂਰਨ ਪਰਮਾਤਮਾ ਜਿਸਦਾ ਪਰਤਾਪ ਚਾਰੇ ਪਾਸੇ ਫੈਲਿਆ ਹੋਇਆ ਹੈ, ਉਸ ਨੂੰ ਬੋਧ ਹੋ ਜਾਂਦਾ ਹੈ। ਉਸ ਨੂੰ ਸਮਝ ਮਿਲ ਜਾਂਦੀ ਹੈ।

**ਹਰਿ ਹਰੇ ਹਰਿ ਗੁਣ ਨਿਧੇ**
**ਹਰਿ ਸੰਤਨ ਕੈ ਵਸਿ ਆਏ ਰਾਮ॥**

ਉਹ ਜੋ ਪਰਿਪੂਰਨ ਪਰਮਾਤਮਾ ਗੁਣਾਂ ਦਾ ਖਜ਼ਾਨਾ ਹੈ ਸੰਤ ਜਨ ਜਦੋ ਗਾਉਂਦੇ ਨੇ, ਰਸ ਨਾਲ ਉਨ੍ਹਾਂ ਦਾ ਹਿਰਦਾ ਭਰ ਜਾਂਦਾ ਹੈ, ਕਿਉਂਕਿ ਇਕ ਇਕ ਗੁਣ ਵਿਚ ਮਹਾਂ-ਰਸ ਹੈ, ਮਹਾਂ ਅਨੰਦ ਹੈ।

**ਸੰਤ ਚਰਣ ਗੁਰ ਸੇਵਾ ਲਾਗੇ**
**ਤਿਨੀ ਪਰਮ ਪਦ ਪਾਏ ਰਾਮ॥**

ਜੋ ਸੰਤਾਂ ਦੀ ਸੇਵਾ ਲਗੇ ਨੇ, ਗੁਰੂ ਦੀ ਚਰਨੀ ਲਗੇ ਨੇ, ਉਨ੍ਹਾਂ ਨੂੰ ਪਰਮ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰਮ-ਪਦ ਹੈ ਮੋਖਸ਼, ਉਨ੍ਹਾਂ ਨੂੰ ਮੋਖਸ਼-ਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ।

**ਪਰਮ ਪਦੁ ਪਾਇਆ ਆਪੁ ਮਿਟਾਇਆ**
**ਹਰਿ ਪੂਰਨ ਕਿਰਪਾ ਧਾਰੀ॥**

ਜਿਨ੍ਹਾਂ ਤੇ ਪ੍ਰਭੂ ਦੀ ਪੂਰਨ ਕਿਰਪਾ ਹੋ ਜਾਂਦੀ ਹੈ, ਬਖਸ਼ਿਸ਼ ਹੋ ਜਾਂਦੀ ਹੈ ਉਨ੍ਹਾਂ ਨੂੰ ਉਸ ਮੋਖਸ਼-ਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ, ਆਉਣੇ-ਜਾਣੇ ਉਨ੍ਹਾਂ ਦੇ ਮਿਟ ਜਾਂਦੇ ਨੇ, ਦੁੱਖ ਸੰਤਾਪ ਮਿਟ ਜਾਂਦੇ ਨੇ।

**ਸਫਲ ਜਨਮੁ ਹੋਆ ਭਉ ਭਾਗਾ**
**ਹਰਿ ਭੇਟਿਆ ਏਕੁ ਮੁਰਾਰੀ॥**

ਐਸੇ ਮਨੁਖ ਦਾ ਸੰਸਾਰ ਤੇ ਆਉਣਾ ਸਫਲ ਹੋ ਜਾਂਦਾ ਹੈ, ਉਸ ਦੇ ਸਾਰੇ ਭੈ ਮਿਟ ਜਾਂਦੇ ਨੇ, ਮੂਲ ਭੈ ਜੋ ਮੌਤ ਦਾ ਹੈ ਇਹ ਭੈ ਉਸ ਦਾ ਮਿਟ ਜਾਂਦਾ ਹੈ। ਜਗਤ ਤੇ ਉਸਦਾ ਆਇਆ ਸਫਲ ਹੋ ਜਾਂਦਾ ਹੈ। ਜੀਵਣ ਦੀ ਲਾਲਸਾ ਤੇ ਮਰਨ ਦੇ ਭੈ ਤੋਂ ਉਚੱਾ ਉਠ ਜਾਂਦਾ ਹੈ।

**ਜਿਸ ਕਾ ਸਾ ਤਿਨ ਹੀ ਮੇਲਿ ਲੀਆ**
**ਜੋਤੀ ਜੋਤਿ ਸਮਾਇਆ॥**

ਮੈਂ ਜਿਸ ਦਾ ਬਣਾਇਆ ਹੋਇਆ ਸੀ, ਜਿਸਦਾ ਮੈਂ ਭੇਜਿਆ ਹੋਇਆ ਸੀ, ਗੁਰੂ ਨੇ ਉਸੇ ਨਾਲ ਜੋੜ ਦਿੱਤਾ ਹੈ। ਸਾਰੇ ਦੁਖ ਕਲੇਸ਼, ਜਨਮਾਂ ਦਾ ਭਰਮਣਾ ਮਿਟਾ ਦਿੱਤਾ ਹੈ।

**ਨਾਨਕ ਨਾਮੁ ਨਿਰੰਜਨ ਜਪੀਐ**

**ਮਿਲਿ ਸਤਿਗੁਰ ਸੁਖੁ ਪਾਇਆ॥੩॥**

ਜਿੰਨ੍ਹਾਂ ਨੂੰ ਸਤਿਗੁਰ ਤੋਂ ਇਸ ਤਰ੍ਹਾਂ ਦੀ ਸੂਝ ਸਮਝ ਦੀ ਸੁਖ-ਮਈ ਦਾਤ ਪ੍ਰਾਪਤ ਹੋਈ ਹੈ, ਉਹ ਮਾਇਆ ਤੋਂ ਰਹਿਤ ਜੋ ਪਰਿ-ਪੂਰਨ ਪਰਮਾਤਮਾ ਹੈ, ਉਸਦਾ ਜਸ ਗਾਇਨ ਕਰਕੇ ਨਿਰਲੇਪ ਹੋ ਜਾਂਦੇ ਨੇ, ਨਿਰੰਜਨ ਹੋ ਜਾਂਦੇ ਨੇ।

**ਗਾਉ ਮੰਗਲੋ ਨਿਤ ਹਰਿ ਜਨਹੁ**

**ਪੁੰਨੀ ਇਛ ਸਬਾਈ ਰਾਮ॥**

ਗਾਉ ਮੰਗਲੋ, ਮੰਗਲ ਕਹਿੰਦੇ ਨੇ, ਜਸ ਗਾਇਨ ਕਰਨਾ, ਸਿਫਤੋ ਸਲਾਹ ਗਾਇਨ ਕਰਨੀ, ਵਡਿਆਈ ਗਾਇਨ ਕਰਨੀ। ਉਸ ਪਰਿ-ਪੂਰਨ ਪਰਮਾਤਮਾ ਦਾ ਮੰਗਲ ਗਾਇਨ ਕਰੋ ਜਿਸ ਦੀ ਮਹਿਮਾ ਅਪਾਰ ਹੈ, ਜੋ ਵਿਆਪਕ ਹੈ ਤੇ ਸਾਰੀਆਂ ਇਛਾਵਾਂ ਦਾ ਪੂਰਨ ਕਰਨ ਵਾਲਾ ਹੈ।

**ਰੰਗਿ ਰਤੇ ਅਪੁਨੇ ਸੁਆਮੀ ਸੇਤੀ**

**ਮਰੈ ਨ ਆਵੈ ਜਾਈ ਰਾਮ॥**

ਉਸ ਪਰਿ-ਪੂਰਨ ਪਰਮਾਤਮਾ ਦੇ ਰੰਗ ਵਿਚ ਲੀਨ ਹੋ ਜਾਉ, ਮਸਤ ਹੋ ਜਾਉ, ਜੋ ਨਾ ਜੰਮਦਾ ਹੈ, ਨਾ ਮਰਦਾ ਹੈ। ਉਸ ਦਾ ਗਾਇਨ ਕੀਤਾ ਹੋਇਆ ਜਸ ਹੀ ਜਨਮ ਮਰਨ ਤੋਂ ਰਹਿਤ ਕਰਦਾ ਹੈ।

**ਅਬਿਨਾਸੀ ਪਾਇਆ ਨਾਮੁ ਧਿਆਇਆ**

**ਸਗਲ ਮਨੋਰਥ ਪਾਏ॥**

ਨਾਮ ਜਪਦਿਆਂ ਜਪਦਿਆਂ ਉਹ ਅਬਿਨਾਸੀ ਜੋ ਨਾਸ ਤੋਂ ਰਹਿਤ ਹੈ, ਉਸ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸਦੀ ਪ੍ਰਾਪਤੀ ਦੇ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਨੇ, ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਨੇ :-

**ਸਭੇ ਇਛਾ ਪੂਰੀਆ**

**ਜਾ ਪਾਇਆ ਅਗਮ ਅਪਾਰਾ॥**

(ਸ੍ਰੀ ਗੁ. ਗ੍ਰੰ. ਸਾ.ਅੰਗ 747)

**ਸਾਂਤਿ ਸਹਜ ਅਨੰਦ ਘਨੇਰੇ ਗੁਰ ਚਰਣੀ ਮਨੁ ਲਾਏ॥**

ਜਿੰਨ੍ਹਾਂ ਦਾ ਮਨ ਗੁਰੂ ਦੇ ਚਰਨਾਂ ਨਾਲ ਜੁੜ ਜਾਂਦਾ ਹੈ, ਉਨ੍ਹਾਂ ਨੂੰ ਸੁਖ ਦੇ ਅਸਥਾਨ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਸੁਖ ਦਾ ਅਸਥਾਨ ਪ੍ਰਭੂ ਦਾ ਘਰ ਹੈ। ਪ੍ਰਭੂ ਦਾ ਘਰ, ਪ੍ਰਭੂ ਦਾ ਨਾਮ ਹੈ। ਇਸ ਤਰ੍ਹਾਂ ਦੇ ਨਿਜ-ਸਰੂਪ ਦੀ, ਨਿਜ-ਆਸਣ ਦੀ, ਉਨ੍ਹਾਂ ਨੂੰ ਪ੍ਰਾਪਤੀ ਹੋ ਜਾਂਦੀ ਹੈ। ਜਗਤ ਤੇ ਆਇਆ ਸਫਲ ਹੋ ਜਾਂਦਾ ਹੈ।

**ਪੂਰਿ ਰਹਿਆ ਘਟਿ ਘਟਿ ਅਬਿਨਾਸੀ**

**ਥਾਨ ਥਨੰਤਰਿ ਸਾਈ॥**

ਐਸਾ ਜੋ ਪਰਿਪੂਰਨ ਪਰਮਾਤਮਾ ਹੈ, ਜੋ ਘਟ-ਘਟ ਵਿਚ ਵਿਆਪਕ ਹੈ ਪੂਰਨ ਹੈ, ਨਾਸ ਤੋਂ ਰਹਿਤ ਹੈ ਉਸੇ ਦਾ ਚਿੰਤਨ ਕਰ, ਉਸੇ ਨੂੰ ਯਾਦ ਕਰ, ਉਹੀ ਇਨ੍ਹਾਂ ਗੁਣਾਂ ਦਾ ਮਾਲਕ ਹੈ। ਉਹੀ ਨਾਸ ਤੋਂ ਰਹਿਤ ਹੈ, ਉਹੀ ਜਨਮ-ਮਰਣ ਤੋਂ ਬਚਾਉਣ ਵਾਲਾ ਹੈ।

**ਕਹੁ ਨਾਨਕ ਕਾਰਜ ਸਗਲੇ ਪੂਰੇ**
**ਗੁਰ ਚਰਣੀ ਮਨੁ ਲਾਈ॥੪॥੨॥**

ਜੋ ਗੁਰੂ ਦੇ ਚਰਨਾਂ ਵਿਚ ਆਪਣਾ ਚਿਤ ਜੋੜਦਾ ਹੈ, ਉਸ ਦੇ ਸਾਰੇ ਕਾਰਜ ਸੰਪੂਰਨ ਹੋ ਜਾਂਦੇ ਨੇ, ਪੂਰਨ ਹੋ ਜਾਦੇ ਨੇ। ਕਰੀਬਨ ਕਰੀਬਨ ਮੂਲ ਭਾਵ ਪਰਵਾਰਿਕ ਸਨਬੰਧ, ਸਮਾਜਿਕ ਸਨਬੰਧ ਇਨ੍ਹਾਂ ਨੂੰ ਪਰਮਾਤਮਾ ਦਾ ਸਨਬੰਧ ਬਣਾਉਣਾ ਹੈ। ਜਦ ਕੋਈ ਮਨੁਖ ਪ੍ਰਭੂ ਨਾਲ ਜੁੜ ਜਾਂਦਾ ਹੈ, ਉਸ ਨੂੰ ਪਰਵਾਰ ਵਿਚ ਨਿਰੰਕਾਰ ਹੀ ਦਿਖਾਈ ਦਿੰਦਾ ਹੈ।

**ਮਾਤ ਪਿਤਾ ਸੁਤ ਬੰਧਪ ਭਾਈ**
**ਨਾਨਕ ਹੋਆ ਪਾਰਬ੍ਰਹਮ ਸਹਾਈ॥**

ਫਿਰ ਇਹ ਸਾਰੇ ਰਿਸ਼ਤੇ ਪਰਮਾਤਮਾ ਵਿਚ ਨਿਰੂਪਣ ਕੀਤੇ ਜਾ ਸਕਦੇ ਨੇ, ਪਰਮਾਤਮਾ ਪਿਤਾ ਹੈ, ਪਰਮਾਤਮਾ ਮਾਂ ਹੈ, ਪਰਮਾਤਮਾ ਸਾਡੀ ਬਾਂਹ ਬਣ ਜਾਂਦਾ ਹੈ, ਭਰਾ ਹੈ, ਪਰਮਾਤਮਾ ਮਾਲਕ ਹੈ, ਪਰਮਾਤਮਾ ਸਹਾਇਕ ਹੈ, ਪਰਮਾਤਮਾ ਗੁਰੂ ਹੈ। ਤਮਾਮ ਸਮਾਜਿਕ ਤੇ ਰੂਹਾਨੀ ਰਿਸ਼ਤੇ ਅਸੀਂ ਉਸ ਪਰਿਪੂਰਨ ਪਰਮਾਤਮਾ ਵਿਚ ਨਿਰੂਪਣ ਕਰ ਸਕਦੇ ਹਾਂ। ਇਕ ਦਫ਼ਾ ਕਿਸੇ ਦਾ ਸਨਬੰਧ ਉਸ ਪਰਮਾਤਮਾ ਨਾਲ ਜੁੜ ਜਾਏ, ਉਹ ਕਦੀ ਯਤੀਮ ਨਹੀਂ ਹੁੰਦਾ, ਕਦੀ ਬੇ-ਆਸਰਾ ਨਹੀਂ ਹੁੰਦਾ। ਮਾਂ ਦਾ ਆਸਰਾ ਸਦਾ ਬਣਿਆ ਰਹੇਗਾ। ਪਿਤਾ ਦਾ ਆਸਰਾ ਸਦਾ ਬਣਿਆ ਰਹੇਗਾ :--

**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥**
**ਤੂੰ ਮੇਰਾ ਰਾਖਾ ਸਭਨੀ ਥਾਈ**
**ਤਾ ਭਉ ਕੇਹਾ ਕਾੜਾ ਜੀਉ॥੧॥**

(ਸ੍ਰੀ ਗੁ. ਗ੍ਰੰ. ਸਾ.ਅੰਗ 103)

ਜਿਹੜਾ ਇਕ ਦਫ਼ਾ ਉਸ ਪ੍ਰਭੂ ਨਾਲ ਜੁੜ ਜਾਂਦਾ ਹੈ, ਬਹੁਤ ਵੱਡੇ ਪਰਵਾਰ ਵਾਲਾ ਹੋ ਜਾਂਦਾ ਹੈ। ਐਸਾ ਪਰਵਾਰ ਵਾਲਾ, ਜਿਸ ਪਰਵਾਰ ਦਾ ਕਦੇ ਵਿਜੋਗ ਹੁੰਦਾ ਹੀ ਨਹੀਂ, ਵਿਛੋੜਾ ਹੁੰਦਾ ਹੀ ਨਹੀਂ।



# ਬਿਰਧ ਅਵਸਥਾ ਦੀ ਪੀੜਾ

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

ੴ ਸਤਿਗੁਰ ਪ੍ਰਸਾਦਿ

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥ ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥ ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥੧॥ ਰਹਾਉ॥ ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥ ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧ ਜਗਿ ਸਾਰਾ॥ ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਦੁਆਰਾ॥੩॥੧॥**

(ਸ੍ਰੀ . ਗੁ . ਗ੍ਰੰ . ਸਾ . ਅੰਗ . 659)

ਇਹ ਮਹਾਨ ਵਾਕ ਇਕ ਸੂਫ਼ੀ ਸੰਤ ਭੀਖਨ ਜੀ ਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਜਿਤਨੇ ਮੁਸਲਿਮ ਫ਼ਕੀਰ ਨੇ ਇਹ ਕਰੀਬਨ ਕਰੀਬਨ ਸੂਫ਼ੀ ਖਿਆਲਾਂ ਦੇ ਮਾਲਕ ਨੇ। ਸੂਫ਼ੀਆਂ ਦੇ ਸਿਰਮੌਰ ਭਗਤ ਕਬੀਰ ਨੇ, ਜਿਸ ਤਰ੍ਹਾਂ ਭੀਖਨ ਇਸੇ ਤਰ੍ਹਾਂ ਹੀ ਸਧਨੇ ਨੂੰ ਗਿਣਦੇ ਨੇ। ਇਹ ਉਹ ਲੋਗ ਸਨ ਜਿਨ੍ਹਾਂ ਦੇ ਪਿਤਾ-ਪਿਤਾਮਾਹ ਨੇ, ਭੈ ਦੇ ਕਾਰਣ ਕਰਕੇ ਇਸਲਾਮ ਕਬੂਲ ਕਰ ਲਿਆ ਸੀ। ਪਰ ਪਰਾਚੀਨ ਸੰਸਕਾਰ ਇਸ ਦੇਸ਼ ਦੀ ਸੰਸਕ੍ਰਿਤੀ, ਇਸ ਦੇਸ਼ ਦਾ ਪਰਾਚੀਨ ਧਾਰਮਿਕ ਢਾਂਚਾ, ਇਸਦੇ ਪ੍ਰਭਾਓ ਤੋਂ ਬਚਣਾ ਬੜਾ ਔਖਾ ਸੀ। ਇਸ ਤਰ੍ਹਾਂ ਦੇ ਇਹ ਲੋਕ ਸਾਂਝੇ ਖਿਆਲਾਂ ਦੇ ਮਾਲਕ ਬਣ ਗਏ ਅਤੇ ਸੂਫੀ ਸੰਤ ਕਹਿਲਾਏ। ਇਨ੍ਹਾਂ ਵਿਚੋਂ ਕਬੀਰ ਨੇ ਤੇ ਐਲਾਨੀਆਂ ਇੰਞ ਕਹਿ ਦਿੱਤਾ :--

**ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1136)

ਠੀਕ ਹੈ ਪਿਤਾ-ਪਿਤਾਮਾ ਨੇ ਇਸਲਾਮ ਕਬੂਲ ਕੀਤਾ ਸੀ ਪਰ ਮੈਂ ਮੁਸਲਮਾਨ ਨਹੀਂ ਹਾਂ ਅਤੇ ਮੈਂ ਹਿੰਦੂ ਵੀ ਨਹੀਂ ਹਾਂ। ਐਸਾ ਕਿਉਂ ਕਹਿ ਦਿੱਤਾ?

ਪਹਾੜਾਂ ਦਾ ਸੀਨਾ ਚੀਰ ਕੇ ਝਰਨਾ ਤੇ ਨਿਰਮਲ ਨਿਕਲਦਾ ਹੈ। ਪਰ ਪਹਾੜਾਂ ਦੀ ਗੋਦ ਵਿਚੋਂ ਨਿਕਲ ਕੇ ਜਦ ਏਹੀ ਝਰਨਾ, ਵਡੇ ਬਹਾਉ, ਦਰਿਆ ਦੀ ਸ਼ਕਲ ਅਖ਼ਤਿਆਰ ਕਰ ਮੈਦਾਨੀ ਇਲਾਕਿਆਂ ਵਿਚ ਆਉਂਦਾ ਹੈ, ਤੋ ਸ਼ਹਿਰਾਂ ਦੀ ਗੰਦਗੀ, ਕਸਬਿਆਂ ਦੀ ਮੈਲ ਉਸ ਵਿਚ ਸਮਿਲਤ ਹੁੰਦੀ ਏ। ਉਹ ਜੋ ਝਰਨੇ ਦੀ ਪਵਿੱਤਰਤਾ ਸੀ, ਉਸ ਵਿਚ ਨਹੀਂ ਰਹਿ ਜਾਂਦੀ। ਕਿਸੇ ਵੀ ਅਵਤਾਰ ਦੇ ਸੀਨੇ ਵਿਚੋਂ ਜਿਸ ਧਰਮ ਦਾ ਜਨਮ ਹੁੰਦਾ ਹੈ ਉਹ ਅਤਿਅੰਤ ਨਿਰਮਲ ਹੁੰਦਾ ਹੈ। ਮਹਾਨ ਨਿਰਮਲ ਹੁੰਦਾ ਹੈ। ਫਿਰ ਇਸ ਝਰਨੇ ਦਾ ਜਲ ਪੀਂਦਿਆਂ ਹੋਇਆਂ ਤੇ ਝਰਨੇ ਵਿਚ ਗੰਦਗੀ ਸੁੱਟਦਿਆਂ ਹੋਇਆਂ ਐਸੇ ਝਰਨੇ ਮੈਲੇ ਹੋ ਜਾਂਦੇ ਹਨ। ਇਸਲਾਮ ਦਾ ਝਰਨਾ ਮੁਹੰਮਦ ਸਾਹਿਬ ਦੇ ਹਿਰਦੇ ਚੋਂ ਜੋ ਨਿਕਲਿਆ ਸੀ, ਉਹ ਮੁਸਲਮਾਨ ਕੋਲ ਨਹੀਂ ਹੈ। ਮੁਸਲਮਾਨ ਨੇ ਉਸ ਝਰਨੇ ਨੂੰ ਮੈਲਾ ਕਰ ਦਿੱਤਾ ਹੈ। ਉਹ ਤੇ ਮੈਲਾ ਹੋ ਗਿਆ ਹੈ। ਇਸਲਾਮ ਦੇ ਤੇ ਅੱਖਰੀ ਅਰਥ ਸਨ, ਅਮਨ-ਸਲਾਮਤੀ ਪਰ ਬੜਾ ਖ਼ੂਨ ਖ਼ਰਾਬਾ ਹੈ। ਇਸ ਤਰ੍ਹਾਂ ਵੈਦਿਕ ਧਰਮ ਉਪਨਿਸ਼ਦਾਂ ਦਾ ਧਰਮ, ਇਕ ਬੜਾ ਨਿਰਮਲ ਝਰਨਾ ਚਲਿਆ ਸੀ। ਬੜੇ ਨਿਰਮਲ ਝਰਨੇ ਚਲੇ ਸਨ। ਬਾਅਦ ਵਿਚ ਸਵਾਰਥੀ ਲੋਕਾਂ ਦੇ ਕਰਮ ਕਾਂਡ, ਪੁਨਿਆ, ਮਸਿਆ, ਦੇਵੀ ਦੇਵਤੇ, ਵਰਤ ਪਾਖੰਡ ਇਤਨਾ ਸ਼ਾਮਲ ਹੋਇਆ, ਉਸ ਸੁਆਰਥ ਨੇ ਇਨ੍ਹਾਂ ਝਰਨਿਆਂ ਨੂੰ ਇਤਨਾ ਮੈਲਾ ਕਰ ਦਿੱਤਾ ਕਿ ਉਹ ਪਵਿੱਤਰਤਾ ਨਹੀਂ ਰਹੀ। ਇਹ ਵਗਦੇ ਹੋਏ ਮੈਲੇ ਦਰਿਆ ਕਬੀਰ ਨੂੰ ਦਿਸ ਪਏ ਸਨ। ਇਹ ਵਗਦੇ ਹੋਏ ਮੈਲੇ ਦਰਿਆ ਕਬੀਰ ਨੇ ਗਹਿਰਾਈ ਨਾਲ ਦੇਖੇ ਅਤੇ ਐਲਾਨੀਆ ਕਹਿ ਦਿੱਤਾ :- *ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥* ਜੋ ਵਿਅਰਥ ਦਾ ਕਰਮ ਕਾਂਡ ਹਿੰਦੂ ਧਰਮ ਦੇ ਵਿਚ ਹੈ, ਮੈਂ ਨਹੀਂ ਮੰਨਦਾ। ਉਸ ਨੇ ਜਿਤਨੇ ਐਲਾਨੀਆਂ ਢੰਗ ਨਾਲ ਇਨਕਾਰ ਕੀਤਾ ਹੈ ਜੇ ਉਨ੍ਹਾਂ ਸ਼ਬਦਾਂ ਨੂੰ ਸਾਹਮਣੇ ਰਖੀਏ ਤਾਂ ਕਰਮ ਕਾਂਡੀਆਂ ਦੇ ਦਿਲ ਨੂੰ ਵੀ ਚੋਟ ਲਗੇਗੀ। ਸਿਰਫ ਇਕੋ ਹੀ ਸ਼ਬਦ ਮੈਂ ਤੁਹਾਡੇ ਸਾਹਮਣੇ ਰਖਦਾ ਹਾਂ, ਜਿਸ ਵਿਚ ਉਹ ਦੋਹਾਂ ਤੇ ਚੋਟ ਕਰਦਾ ਹੈ :-

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥**

(ਸ੍ਰੀ ਗੁ. ਗ੍ਰੰ. ਸਾ.ਅੰਗ 654)

ਦੋਵੇਂ ਹੀ ਮਰ ਗਏ ਨੇ। ਦੋਹਾਂ ਵਿਚ ਧਾਰਮਿਕਤਾ ਮਰ ਗਈ ਹੈ। ਦੋਹਾਂ ਵਿਚ ਇਨਸਾਨੀਅਤ ਮਰ ਗਈ ਹੈ। ਦੋਹਾਂ ਵਿਚ ਰਸ ਮਰ ਗਿਆ ਹੈ। ਦੋਹਾਂ ਵਿਚ ਦੈਵੀ ਗੁਣ ਮਰ ਗਏ ਹਨ। ਮੂਏ ! ਹਿੰਦੂ ਤੇ ਜ਼ਿੰਦਾ ਹੈ, ਹਿੰਦੂ ਵਿਚ ਧਰਮ ਮਰ ਗਿਆ ਹੈ। ਮੁਸਲਮਾਨ ਤੇ ਜ਼ਿੰਦਾ ਹੈ, ਮੁਸਲਮਾਨ ਦੇ ਅੰਦਰ ਇਸਲਾਮ ਮਰ ਗਿਆ ਹੈ। ਹਿੰਦੂ ਤੇ ਜ਼ਿੰਦਾ ਹੈ, ਹਿੰਦੂਆਂ ਦੇ ਅੰਦਰ ਉਪਨਿਸ਼ਦਾਂ ਦੀ ਪਵਿੱਤਰਤਾ

ਮਰ ਗਈ ਹੈ। ਉਨ੍ਹਾਂ ਰਿਸ਼ੀਆਂ ਮੁਨੀਆਂ ਦਾ ਪਾਵਨ ਸਰੂਪ ਮਰ ਗਿਆ ਹੈ। ਵਰਨਾ ਕਬੀਰ ਇਹ ਨਹੀਂ ਕਹਿ ਰਹੇ ਕਿ ਜ਼ਮੀਨ ਤੇ ਸਾਰੇ ਮੁਸਲਮਾਨ ਮਰ ਗਏ ਨੇ ਅਤੇ ਹਿੰਦੂ ਵੀ ਮਰ ਗਏ ਨੇ। ਨਹੀਂ, ਹਿੰਦੂ ਜ਼ਿੰਦਾ ਹੈ ਪਰ ਹਿੰਦੂ ਦੇ ਅੰਦਰ ਧਰਮ ਮਰ ਗਿਆ ਹੈ। ਮੁਸਲਮਾਨ ਤੇ ਜ਼ਿੰਦਾ ਹੈ, ਮੁਸਲਮਾਨ ਦੇ ਅੰਦਰ ਇਸਲਾਮ ਮਰ ਗਿਆ ਹੈ। ਕਹਿਣ ਦੇਣਾ ਚਲੋ ਆ ਗਈ ਹੈ ਕੰਠ ਤਕ ਗੱਲ। ਗੁਰਮਤਿ ਤੇ ਜ਼ਿੰਦਾ ਹੈ। ਗੁਰਬਾਣੀ ਦਾ ਜਾਗਤ ਸਰੂਪ ਹੈ :--

**ਸਤਿਗੁਰੁ ਜਾਗਤਾ ਹੈ ਦੇਉ॥**

ਜ਼ਿੰਦਾ ਹੈ। ਮੈਂ ਦੇਖਦਾ ਹਾਂ ਬਹੁਤੀ ਸਿੱਖੀ ਮਰ ਗਈ ਹੈ। ਖ਼ਾਸ ਕਰਕੇ ਪੰਜਾਬ ਦੇ ਵਿਚ ਹੀ ਮਰ ਗਈ ਹੈ। ਵਕਤ ਪਾ ਕੇ ਝਰਨੇ ਮੈਲੇ ਹੋ ਜਾਂਦੇ ਨੇ। ਇਕ ਨਿਰਮਲ ਧਾਰਾ ਈਸਾ ਦੇ ਅੰਦਰੋਂ ਨਿਕਲੀ ਸੀ। ਉਹ ਈਸਾਈਆਂ ਕੋਲ ਨਹੀਂ ਹੈ। ਕਬੀਰ ਨੇ ਤਾਂ ਐਲਾਨੀਆਂ ਕਹਿ ਦਿਤਾ, ਇਸ ਤਰ੍ਹਾਂ ਦਾ ਮੈਲਾ ਕਰਮ-ਕਾਂਡੀ ਧਰਮ ਜੋ ਹਿੰਦੂ ਦੇ ਨਾਮ ਤੇ ਮੁਸਲਮਾਨ ਦੇ ਨਾਮ ਤੇ ਹੈ, ਮੈਨੂੰ ਨਹੀਂ ਕਬੂਲ :--

**ਨਾ ਹਮ ਹਿੰਦੂ ਨ ਮੁਸਲਮਾਨ॥**
**ਅਲਹ ਰਾਮ ਕੇ ਪਿੰਡੁ ਪਰਾਨ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1136)

ਚਲੋ ਕੋਈ ਇਕ ਦੋਹਾਂ ਦਾ ਜ਼ਿਕਰ ਕਰੋ। ਨਾਮ ਦੇਵ ਨੇ ਤੇ ਬੜਾ ਜ਼ਿਕਰ ਕੀਤਾ ਹੈ। ਦੋਹਾਂ ਦਾ ਜ਼ਿਕਰ ਹੈ। ਕਬੀਰ ਨੇ ਕੀਤਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਧੰਨ ਗੁਰੂ ਅਰਜੁਨ ਦੇਵ ਜੀ ਮਹਾਰਾਜ ਨੇ ਸਾਹਿਤਕ ਢੰਗ ਨਾਲ, ਸੱਭਿਅਕ ਭਾਸ਼ਾ ਵਿਚ ਕੀਤਾ ਹੈ। ਇਸ਼ਾਰਿਆਂ ਨਾਲ ਸਮਝਾਇਆ ਹੈ। ਕਬੀਰ ਲੱਠ ਲੈ ਕੇ ਖੜੇ ਹੋ ਗਏ, ਕਹਿੰਦੇ ਨਹੀਂ ਇਹ ਗੰਵਾਰ ਇਸ਼ਾਰਿਆਂ ਨਾਲ ਨਹੀਂ ਸਮਝਦੇ। ਆਪਾਂ ਲੱਠ ਨਾ ਸਮਝਾਉਣਾ ਹੈ :--

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥**
**ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥**
**ਮਨ ਰੇ ਸੰਸਾਰੁ ਅੰਧ ਗਹੇਰਾ॥**

(ਸ੍ਰੀ ਗੁ. ਗ੍ਰੰ. ਸਾ.ਅੰਗ 654)

ਦੋਹਾਂ ਦਾ ਜ਼ਿਕਰ ਕਰ ਰਹੇ ਨੇ, ਦੋਹਾਂ ਦਾ ਸੰਸਾਰ। ਹਿੰਦੂ ਅੰਧੇਰੇ ਵਿਚ ਹੈ, ਮੁਸਲਮਾਨ ਅੰਧੇਰੇ ਵਿਚ ਹੈ। ਨਾ ਮੁਸਲਮਾਨ ਚਲ ਰਿਹਾ ਹੈ, ਨਾ ਹਿੰਦੂ ਚਲ ਰਿਹਾ, ਭਟਕ ਰਹੇ ਨੇ:--

**ਮਨ ਰੇ ਸੰਸਾਰੁ ਅੰਧ ਗਹੇਰਾ॥**
**ਚਹੁ ਦਿਸ ਪਸਰਿਓ ਹੈ ਜਮ ਜੇਵਰਾ॥੧॥ਰਹਾਉ॥**

ਅੰਧੇਰੇ ਵਿਚ ਤੇ ਫਿਰ ਭਟਕਣਾ ਹੀ ਹੁੰਦਾ ਹੈ। ਇਤਨੀ ਗੱਲ ਮੈਂ ਇਹ ਇਸ ਵਾਸਤੇ ਆਖੀ ਹੈ। ਜਿਸ ਭਗਤ ਦਾ ਵਾਕ ਹੈ ਭਾਰਤ ਦੇ ਬੇਸ਼ਤਰ ਵਿਦਵਾਨ ਇਸਨੂੰ ਵੀ ਸੂਫੀ ਮੰਨਦੇ ਨੇ। ਇਹ ਹਿੰਦੂ ਨਹੀਂ ਸੀ, **ਭੀਖਨ**। ਭੀਖਨ ਦੀ ਜੋ ਬਾਣੀ ਹੈ। ਭੀਖਨ ਸੂਫ਼ੀ ਫ਼ਕੀਰ ਸੀ। ਮੇਰਾ ਆਪਣਾ ਮਨ ਵੀ ਮੰਨਦਾ ਹੈ। ਇਹ ਨਾਮ ਹੀ ਇਸ ਤਰ੍ਹਾਂ ਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੋ ਪਹਿਲੇ ਪਹਿਲ ਦਰਸ਼ਨ ਕਰਨ ਗਿਆ ਹੈ। ਭੀਖਨ-ਸ਼ਾਹ ਸੀ। ਪੀਰ ਭੀਖਨ-ਸ਼ਾਹ। ਯਾ ਹੋ ਸਕਦਾ ਹੈ ਇਹ ਭੀਸ਼ਮ ਦਾ ਭੀਖਨ ਬਣਿਆ ਹੋਵੇ। ਸ਼ਾਹ ਨੂੰ ਕਈ ਦਫ਼ਾ ਖਾ ਨਾਲ ਉਚਾਰਣ ਕਰਦੇ ਨੇ। ਹੋ ਸਕਦਾ ਹੈ ਇਹ ਹਿੰਦੂ ਹੋਵੇ। ਜਿਨ੍ਹਾਂ ਨੂੰ ਮੁਗਲਾਂ ਨੇ ਕਮਜ਼ੋਰ ਸਮਝਿਆ ਸੀ ਉਨ੍ਹਾਂ ਦੇ ਉਤੇ ਉਨ੍ਹਾਂ ਨੇ ਗ਼ਲਬਾ ਪਾ ਕੇ, ਆਪਣੀ ਚਾਸ਼ਣੀ ਚਾੜ੍ਹ ਦਿੱਤੀ ਸੀ। ਇਸ ਦੇਸ਼ ਵਿਚ ਮੁਸਲਮਾਨ ਅਰਬ ਤੋਂ ਨਹੀਂ ਆਏ, ਏਥੇ ਹੀ ਬਣੇ ਹਨ। ਭੀਖਨ ਦਾ ਇਹ ਪਾਵਨ ਪਵਿੱਤਰ ਵਾਕ ਜੋ ਹੁਕਮ ਨਾਮੇ ਦੇ ਰੂਪ ਵਿਚ ਸਵੇਰੇ ਦਰਬਾਰ ਸਾਹਿਬ ਵਿਚ ਆਇਆ ਹੈ। ਇਸ ਵਿਚ ਜਿਹੜਾ ਮੂਲ-ਭਾਵ ਹੈ, ਮਨੁਖ ਦੀ ਬਿਰਧ ਅਵਸਥਾ ਦਾ ਜ਼ਿਕਰ ਕੀਤਾ ਹੈ। ਪਹਿਲੀਆਂ ਪੰਗਤੀਆਂ ਨੇ :--

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥**

ਕਰੀਬਨ ਕਰੀਬਨ ਸਾਰੇ ਸ਼ਬਦ ਦੇ ਵਿਚ ਬਿਰਧ ਅਵਸਥਾ ਦੀ ਪੀੜਾ ਦਾ, ਬਿਰਧ ਅਵਸਥਾ ਦੀ ਕਮਜ਼ੋਰੀ ਦਾ, ਬਿਰਧ ਅਵਸਥਾ ਦੀ ਮਜ਼ਬੂਰੀ ਦਾ ਜ਼ਿਕਰ ਕੀਤਾ ਹੈ। ਖ਼ੁਲਾਸਾ ਕਰਨ ਤੋਂ ਪਹਿਲਾਂ ਮੈਂ ਇਤਨਾ ਵੀ ਅਰਜ਼ ਕਰ ਦਿਆਂ ਮੈਨੂੰ ਇਸ ਦੇਸ਼ ਵਿਚ ਚੋਟੀ ਦੇ ਨਾਸਤਕ ਵੀ ਮਿਲੇ ਨੇ, ਚੰਗੇ ਚੰਗੇ ਲੇਖਕ, ਸਾਹਿਤਕਾਰ ਵੀ ਮਿਲੇ ਨੇ। ਉਨ੍ਹਾਂ ਦੇ ਤਰਕ ਮੈਂ ਤੁਹਾਡੇ ਸਾਹਮਣੇ ਰਖਾਂ, ਜਿਹੜੀ ਉਹ ਤਰਕ ਕਰਦੇ ਨੇ। ਕਹਿੰਦੇ ਨੇ ਸੰਤਾਂ ਕੋਲ, ਅਵਤਾਰਾਂ ਕੋਲ, ਭਗਤਾਂ ਕੋਲ ਇਕੋ ਹੀ ਵਿਸ਼ਾ ਹੈ, ਬੰਦੇ ਨੂੰ ਡਰਾਓ ਮੌਤ ਅੱਗੇ ਰਖ ਕੇ, ਬੁਢੇਪਾ ਅੱਗੇ ਰਖ ਕੇ। ਡਰਾਓ ਬੰਦੇ ਨੂੰ ਕਿਉਂ ਕਿ ਸਾਰੇ ਹੀ ਇਹੀ ਗੱਲ ਕਰਦੇ ਨੇ। ਇਹ ਢੰਗ ਨਾਲ ਜਿਉਣ ਹੀ ਨਹੀਂ ਦਿੰਦੇ। ਇਹ ਅੱਜ ਦੇ ਨਾਸਤਕ ਕਹਿੰਦੇ ਨੇ। ਇਹ ਫਰਾਈਡ ਤੇ ਕਾਰਲ-ਮਾਰਕਸ ਤੋਂ ਪ੍ਰੇਰਿਤ ਹੋ ਕੇ ਕਹਿੰਦੇ ਨੇ। ਤੁਹਾਡੇ ਨੌਜਵਾਨ ਪੰਜਾਬ ਦੇ ਵੀ ਬਥੇਰੇ ਕਹਿੰਦੇ ਨੇ। ਮੈਂ ਤੇ ਉਨ੍ਹਾਂ ਦੇ ਬੋਲ ਸੁਣ ਕੇ ਵੀ ਦੰਗ ਰਹਿ ਗਿਆ। ਜਿਹੜੇ ਆਪਣੇ ਆਪ ਨੂੰ ਦਾਰਸ਼ਨਿਕ ਤੇ ਵਿਦਵਾਨ ਕਹਿੰਦੇ ਨੇ। ਕਹਿੰਦੇ ਨੇ ਇਕੋ ਹੀ ਵਿਸ਼ਾ ਹੈ ਸੰਤਾਂ ਕੋਲ, ਮੌਤ ਦੀ ਗੱਲ ਕਰੋ, ਬੁਢੇਪੇ ਦੀ ਗੱਲ ਕਰੋ, ਬੰਦੇ ਨੂੰ ਭੈ ਭੀਤ ਕਰੋ, ਬੰਦੇ ਨੂੰ ਜਿਉਣ ਹੀ ਨਾ ਦਿਉ। ਮਨੁਖ ਨੂੰ ਜ਼ਿੰਦਾ ਹੀ ਨਾ ਰਹਿਣ ਦਿਉ। ਉਨ੍ਹਾਂ ਸੱਜਣਾਂ ਨੂੰ ਮੈਂ ਏਨੀ ਜ਼ਰੂਰ ਬੇਨਤੀ ਕੀਤੀ ਸੀ ਕਿ ਦੋ

ਮਿੰਟਾਂ ਵਿਚ ਜਿਹੜਾ ਤੁਸੀਂ ਤਰਕ ਪੇਸ਼ ਕਰ ਦਿੱਤਾ ਹੈ। ਇਸ ਦਾ ਵੱਧ ਤੋਂ ਵੱਧ ਮੈਂ ਦੋ ਘੰਟਿਆਂ ਵਿਚ ਸਮਾਧਾਨ ਪੇਸ਼ ਕਰ ਸਕਾਂਗਾ। ਜੇ ਤੁਸੀਂ ਦੋ ਘੰਟੇ ਕਢੋ ਔਰ ਉਹ ਵੀ ਸੰਗਤ ਦੇ ਵਿਚ। ਕਹਿਣ ਲਗੇ ਹੱਦ ਹੋ ਗਈ। ਅਸੀਂ ਦੋ ਮਿੰਟਾਂ ਵਿਚ ਸਚਾਈ ਰੱਖ ਦਿੱਤੀ, ਤੁਸੀਂ ਦੋ ਘੰਟੇ ਲਗਾਉਗੇ। ਮੈਂ ਕਿਹਾ ਹਾਂ:-

**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਣੋ॥**

(ਆਸਾ ਸੇਖ ਫਰੀਦ ਅੰਗ 488)

ਮਹਿਲ ਜਦ ਬਣਾਉਣਾ ਹੋਵੇ ਸਮਾਂ ਲਗਦਾ ਹੈ। ਢਾਹੁਣਾ ਹੋਵੇ ਇਕੋ ਹੀ ਬੰਬ ਦੇ ਧਮਾਕੇ ਨਾਲ ਢਾਹ ਕੇ ਪਰੇ ਕਰ ਦਿਉ। ਅਮਰੀਕਾ ਵਿਚ ਇਕ ਸੌ ਦਸ ਮੰਜ਼ਲਾ ਬਿਲਡਿੰਗ, ਉਹ ਜੋ ਦੋ ਬਣੀਆਂ ਸਨ, 12 ਸਾਲਾਂ ਵਿਚ ਬਣੀਆਂ ਸਨ। ਗਿਰੀਆਂ ਇਕ ਮਿੰਟ ਵਿਚ, ਗਿਰ ਗਈਆਂ। ਇਕ ਮਿੰਟ ਵਿਚ ਢਹਿ ਢੇਰੀ ਤੇ ਕੀਤਾ ਜਾ ਸਕਦਾ ਹੈ। ਇਕ ਮਿੰਟ ਵਿਚ ਇਤਨੀ ਵੱਡੀ ਤਾਮੀਰ ਨਹੀਂ ਕੀਤੀ ਜਾ ਸਕਦੀ। ਮੈਂ ਕਿਹਾ ਇਹੀ ਨਿਯਮ ਏਥੇ ਵੀ ਲਾਗੂ ਹੈ। ਤਰਕ ਤੇ ਬੱਚਾ ਵੀ ਕਰ ਸਕਦਾ ਹੈ।

ਬੇ-ਸੁਰਾ ਵਾਜਾ ਤੇ ਕੋਈ ਵੀ ਵਜਾ ਸਕਦਾ ਹੈ। ਪਰ ਇਸਨੂੰ ਸੁਰ ਵਿਚ ਵਜਾਉਣਾ ਹੈ ਤਾਂ ਸਾਧਨਾ ਵਿਚੋਂ ਲੰਘਣਾ ਪਵੇਗਾ, ਸਿਖਣਾ ਪਵੇਗਾ, ਮਿਹਨਤ ਕਰਨੀ ਪਵੇਗੀ। ਬੇ-ਤਾਲਾ ਤਬਲਾ ਤੇ ਸਾਰੇ ਹੀ ਖੜਕਾ ਸਕਦੇ ਨੇ, ਹੱਥ ਮਾਰੀ ਜਾਣਗੇ, ਬੱਚੇ ਵੀ ਮਾਰੀ ਜਾਂਦੇ ਨੇ। ਬੇ-ਤਾਲਾ ਤਬਲਾ ਤੇ ਸਾਰੇ ਹੀ ਖੜਕਾ ਸਕਦੇ ਨੇ, ਪਰ ਤਬਲੇ ਵਿਚੋਂ ਤਿੰਨ ਤਾਲਾ ਵਜਾਉਣਾ, ਦਾਦਰਾ ਵਜਾਉਣਾ, ਚੰਚਲ ਪ੍ਰਗਟ ਕਰਨਾ, ਕਹਿਰਵੇ ਦੀ ਗਤ ਪ੍ਰਗਟ ਕਰਨੀ, ਇਹ ਤੇ ਸਾਧਨਾ 'ਚੋਂ ਲੰਘਣਾ ਪਵੇਗਾ। ਤਬਲੇ ਤੇ ਦੋਵੇਂ ਹੱਥ ਮਾਰ ਕੇ ਧਾ ਧਾ ਤੇ ਸਾਰੇ ਹੀ ਕਰ ਸਕਦੇ ਨੇ, ਵਾਜੇ ਦੀਆਂ ਸੁਰਾਂ ਤੇ ਹੱਥ ਰਖ ਕੇ ਰੋਣਾ ਪਿੱਟਣਾ ਤਾਂ ਸਾਰੇ ਹੀ ਕਰ ਸਕਦੇ ਨੇ। ਪਰ ਇਸ ਵਿਚੋਂ ਸੰਗੀਤ ਤੇ ਉਹੀ ਕੱਢੇਗਾ ਜੋ ਸਾਧਨਾ ਵਿਚੋਂ ਲੰਘੇਗਾ, ਸਮਾਂ ਕਢਣਾ ਪਵੇਗਾ। ਬੇ-ਸੁਰਾ ਵਾਜਾ ਵਜਾਉਣ ਵਾਸਤੇ ਕੋਈ ਸਮਾਂ ਨਹੀਂ ਚਾਹੀਦਾ। ਇਧਰ ਪੱਖੇ ਤੇ, ਉਧਰ ਸੁਰਾਂ ਤੇ ਹੱਥ ਰੱਖੋ, ਵਾਜਾ ਤੇ ਵਜਦਾ ਪਿਆ। ਤਰਕ ਵਿਚ ਸਮਾਂ ਨਹੀਂ ਲਗਦਾ। ਤਰਕ ਹੁਣ ਮੈਂ ਕਰ ਦਿਆਂ, ਨਹੀਂ ਹੈ ਪਰਮਾਤਮਾ, ਕਿਉਂਕਿ ਦਿਖਾਈ ਨਹੀਂ ਦਿੰਦਾ, ਨਹੀਂ ਹੈ। ਕਿਉਂਕਿ ਦਿਖਾਈ ਨਹੀਂ ਦਿੰਦਾ ਤੇ ਮੈਂ ਨਹੀਂ ਮੰਨਦਾ। ਤੇ ਤਰਕ ਕੋਈ ਬਹੁਤ ਵੱਡੀ ਗਲ ਨਹੀਂ। ਇਹ ਤੇ ਬੱਚੇ ਵੀ ਕਰ ਸਕਦੇ ਨੇ, ਸਮਸਿਆਵਾਂ ਕੋਈ ਵੀ ਖੜੀਆਂ ਕਰ ਸਕਦਾ ਹੈ। ਸਮਸਿਆਵਾਂ ਦਾ ਸਮਾਧਾਨ ! ਇਹ ਫਿਰ ਕੋਈ ਕੋਈ ਪੇਸ਼ ਕਰਦਾ ਹੈ ਔਰ ਫਿਰ ਛੇਤੀ ਨਹੀਂ

ਹੁੰਦਾ। ਇਕ ਨੌਜਵਾਨ ਹੈ। ਵੀਹ ਬਾਈ ਸਾਲ ਵਿਚ ਨੌਜਵਾਨ ਹੋਇਆ ਹੈ। ਇਸਨੂੰ ਮਾਰਨ ਲਗਿਆਂ ਕੋਈ ਬਾਈ ਸਾਲ ਲਗਦੇ ਨੇ? ਇਕ ਗੋਲੀ ਚਲਾਈ, ਖ਼ਤਮ। ਇਕ ਮਿੰਟ ਵਿਚ ਮਾਰਿਆ ਜਾ ਸਕਦਾ ਹੈ। ਕਿਆ ਇਕ ਮਿੰਟ ਵਿਚ ਇਸ ਨੂੰ ਜਵਾਨ ਬਣਾਇਆ ਜਾ ਸਕਦਾ ਹੈ। ਬਾਈ ਸਾਲ ਲਗੇ ਨੇ ਇਸਨੂੰ ਜਵਾਨ ਹੋਣ ਵਿਚ ਇਹ ਤੇ :--

**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ।।**

ਪ੍ਰਾਕਿਰਤਕ ਮੰਡਲ ਵਿਚ ਨਿਯਮ ਹੈ, ਬਣਨਾ ਸਮਾਂ ਮੰਗਦਾ ਹੈ। ਤਾਮੀਰ ਸਮਾਂ ਮੰਗਦੀ ਹੈ। ਇਕ ਦਰਖ਼ਤ ਨੂੰ ਕਟ ਕੇ ਮੈਂ ਜ਼ਮੀਨ ਤੇ ਸੁੱਟਣਾ ਹੈ, ਅੱਜ ਐਸੀਆਂ ਆਟੋਮੈਟਿਕ ਮਸ਼ੀਨਾਂ ਆ ਗਈਆਂ ਨੇ। ਇਕ ਮਿੰਟ ਵਿਚ ਵੱਡਾ ਦਰਖ਼ਤ ਉਖਾੜ ਕੇ ਪਰੇ ਸੁੱਟ ਦਿਉ। ਕਿਆ ਇਕ ਮਿੰਟ ਵਿਚ ਐਡਾ ਵੱਡਾ ਦਰਖ਼ਤ ਪੈਦਾ ਕੀਤਾ ਜਾ ਸਕਦਾ ਹੈ। ਇਸ ਨੂੰ ਤੇ ਦਸ ਵੀਹ ਸਾਲ ਲਗਣਗੇ। ਮੈਂ ਉਨ੍ਹਾਂ ਨੂੰ ਕਿਹਾ ਇਹ ਜੋ ਨਿਯਮ ਪ੍ਰਕਿਰਤੀ ਵਿਚ ਕੰਮ ਪਿਆ ਕਰਦਾ ਹੈ ਨਾ, ਜੀਵਨ ਦੀ ਤਾਮੀਰ ਵਿਚ ਵੀ ਇਹੋ ਨਿਯਮ ਕੰਮ ਕਰਦਾ ਹੈ। ਵਕਤ ਮੰਗਦਾ ਹੈ, ਧੀਰਜ ਚਾਹੀਦਾ ਹੈ, ਸਮਾਂ ਚਾਹੀਦਾ ਹੈ। ਤੁਸੀਂ ਦੋ ਮਿੰਟ ਵਿਚ ਜਿਹੜੀ ਤਰਕ ਖੜੀ ਕਰ ਦਿੱਤੀ ਹੈ ਔਰ ਬੜੇ ਬੇ-ਢੰਗੇ ਤਰੀਕੇ ਨਾਲ, ਸ਼ਬਦ ਵੀ ਅਪ-ਸ਼ਬਦ ਵਰਤੇ ਨੇ। ਕਹਿੰਦਾ ਕੀ ਹੈ ਇਨ੍ਹਾਂ ਸੰਤਾਂ ਕੋਲ, ਬਸ ਮੌਤ ਦੀ ਗੱਲ ਕਰੀ ਜਾਂਦੇ ਨੇ। ਬਾਬੇ ਫ਼ਰੀਦ ਦਾ ਤੇ ਨਾਮ ਹੀ ਉਨ੍ਹਾਂ ਨੇ ਬੜੇ ਬੇ-ਢੰਗੇ ਤਰੀਕੇ ਨਾਲ ਲਿਆ। ਕਹਿੰਦਾ ਸਲੋਕਾਂ ਵਿਚ ਹੈ ਕੀ, ਮੌਤ ਦਾ ਹੀ ਰੋਣਾ ਹੈ, ਹੋਰ ਕੁਝ ਵੀ ਨਹੀਂ:-

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ**
**ਜਿਉ ਦਰੀਆਵੈ ਢਾਹਾ।।**
**ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ।।**

(ਸਲੋਕ ਫਰੀਦ.ਅੰਗ 1383)

ਨਰਕਾਂ ਦਾ ਡਰ ਪੈਦਾ ਕਰੋ, ਮੌਤ ਦਾ ਭੈ ਪੈਦਾ ਕਰੋ, ਬੁਢੇਪੇ ਦਾ ਭੈ ਪੈਦਾ ਕਰੋ, ਬੰਦੇ ਨੂੰ ਜਿਉਂਣ ਹੀ ਨਾ ਦਿਉ। ਜ਼ਿੰਦਗੀ ਬਤੀਤ ਹੀ ਨਾ ਕਰਨ ਦਿਉ। ਮੈਨੂੰ ਉਹ ਕਹਿਣ ਲਗੇ ਅਸੀਂ ਦਾਅਵੇ ਨਾਲ ਕਹਿੰਦੇ ਹਾਂ ਤੁਸੀਂ ਦੋ ਘੰਟਿਆਂ ਵਿਚ ਵੀ ਸਾਡੇ ਤਰਕ ਦਾ ਜਵਾਬ ਨਹੀ ਦੇ ਸਕੋਗੇ। ਕਹਿੰਦੇ ਅਸੀਂ ਬੜੇ ਬੜਿਆਂ ਨੂੰ ਕਾਇਲ ਕੀਤਾ ਹੈ। ਬੜੇ ਬੜੇ ਸਾਧੂਆਂ ਨਾਲ ਮਥੱਾ ਮਾਰਿਆ ਹੈ। ਮੈਂ ਕਿਹਾ ਮਾਰਿਆ ਹੋਵੇਗਾ, ਤੁਸੀਂ ਆਪਣਾ ਮੱਥਾ। ਅਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਦਮਾਂ ਤੇ ਨਹੀਂ ਰਗੜਿਆ ਹੋਵੇਗਾ, ਨਹੀਂ ਤੇ ਤੁਹਾਡਾ ਮੱਥਾ ਬਦਲ ਜਾਣਾ ਸੀ। ਨਹੀਂ ਤੇ ਤੁਹਾਨੂੰ ਕੁਝ ਸਮਝ ਪੈ ਜਾਂਦੀ, ਜਿਹੜੀਆਂ ਗੁਰਬਾਣੀ ਨੇ ਘੁੰਡੀਆਂ ਖੋਲੀਆਂ ਨੇ। ਖ਼ੈਰ ਵਕਤ ਉਨ੍ਹਾਂ ਨੇ ਕੱਢਿਆ। ਉਨ੍ਹਾਂ ਦੀ ਤਰਕ ਦਾ ਜਵਾਬ ਜੋ

ਮੈਂ ਦਿੱਤਾ ਉਹ ਤੁਹਾਡੇ ਸਾਹਮਣੇ ਰੱਖਾਂ, ਕਿਉਂਕਿ ਸ਼ਬਦ ਦੇ ਵਿਚ ਬੁਢੇਪੇ ਦਾ ਜ਼ਿਕਰ ਹੈ। ਬਿਰਧ ਅਵਸਥਾ ਦੀ ਪੀੜਾ ਦਾ ਜ਼ਿਕਰ ਹੈ। ਬਿਰਧ ਅਵਸਥਾ ਦੇ ਰੋਣੇ ਦਾ ਜ਼ਿਕਰ ਹੈ। ਬਿਰਧ ਅਵਸਥਾ ਦੀ ਕਮਜ਼ੋਰੀ ਦਾ ਜ਼ਿਕਰ ਹੈ। ਬਿਰਧ ਅਵਸਥਾ ਦੇ ਦੁੱਖਾਂ ਦਾ ਜ਼ਿਕਰ ਹੈ। ਗੁਰਬਾਣੀ ਇਸ ਵਾਸਤੇ ਸਾਵਧਾਨ ਵੀ ਕਰਦੀ ਹੈ:-

**ਜਬ ਲਗੁ ਜਰਾ ਰੋਗੁ ਨਹੀ ਆਇਆ।।**

(ਅੰਗ 1159)

ਦੇਖੋ ਇਕ ਰੋਗ ਤਪਦਿਕ ਹੁੰਦਾ ਹੈ, ਟਾਈਫਾਈਡ ਹੁੰਦਾ ਹੈ, ਕੈਂਸਰ ਹੁੰਦਾ ਹੈ, ਮਲੇਰੀਆ ਹੁੰਦਾ ਹੈ, ਜ਼ੁਕਾਮ ਹੁੰਦਾ ਹੈ, ਨਜ਼ਲਾ ਹੁੰਦਾ ਹੈ ਪਰ ਇਕ ਭਿਆਨਕ ਰੋਗ ਹੈ ਬੁਢੇਪਾ। ਇਲਾਜ ਹੈ ਮਲੇਰੀਏ ਦਾ, ਤਪਦਿਕ ਦਾ ਤੇ ਇਲਾਜ ਨਿਕਲ ਆਇਆ। ਖ਼ਤਰਨਾਕ ਤੋਂ ਖ਼ਤਰਨਾਕ ਬਿਮਾਰੀਆਂ ਹੁੰਦੀਆਂ ਨੇ, ਇਲਾਜ ਵੀ ਆ ਜਾਂਦਾ ਹੈ। ਪਲੇਗ ਦਾ ਵੀ ਇਲਾਜ ਹੈ, ਤਪਦਿਕ ਦਾ ਵੀ ਇਲਾਜ ਹੈ, ਔਸ਼ਧੀਆਂ ਆ ਜਾਂਦੀਆਂ ਨੇ। ਹੁਣ ਤੁਸੀਂ ਦਸੋ ਬੁਢੇਪੇ ਦਾ ਕੀ ਇਲਾਜ ਹੈ। ਕੋਈ ਹੈ ਇਲਾਜ ? ਇਕ ਬੁਢੇਪਾ ਹੀ ਐਸਾ ਰੋਗ ਹੈ, ਰੋਜ਼ ਰੋਜ਼ ਵਧੇਗਾ ਹੀ ਘਟੇਗਾ ਨਹੀਂ। ਕੇਵਲ ਵਧੇਗਾ। ਇਸਨੂੰ ਕਿਤਨੀਆਂ ਹੀ ਔਸ਼ਧੀਆਂ ਦੇਈਏ। ਕਿਤਨੇ ਕੁਸ਼ਤੇ ਖਿਲਾਈਏ, ਰੋਜ਼ ਰੋਜ਼ ਬੁਢੇਪਾ ਵਧੇਗਾ। ਇਸ ਬੁੱਢੇ ਨੂੰ, ਕੁਸ਼ਤੇ ਖਿਲਾਉਣੇ, ਔਸ਼ਧੀਆਂ ਖਿਲਾਣੀਆਂ, ਵਿਟਾਮਿਨਜ਼ (vitamins) ਦੇਣੇ, ਕਬੀਰ ਸਾਹਿਬ ਕਹਿੰਦੇ ਨੇ:-

**ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ।।**

(ਅੰਗ 479)

ਸਰੋਵਰ ਦੇ ਵਿਚ ਪਾਣੀ ਤੇ ਰਿਹਾ ਨਹੀਂ, ਹੁਣ ਪਾਲ ਪਿਆ ਬੰਨ੍ਹਦਾ ਹੈ। ਬਨੇਰਾ ਪਿਆ ਲਾਉਂਦਾ ਹੈ। ਖੇਤੀ ਤੇ ਰਹੀ ਨਹੀਂ, ਹੁਣ ਵਾੜ ਪਿਆ ਲਾਉਂਦਾ ਹੈ। ਸ਼ਕਤੀ ਰਹੀ ਨਹੀਂ, ਤਾਕਤ ਰਹੀ ਨਹੀਂ, ਸਫੂਰਤੀ ਰਹੀ ਨਹੀਂ ਤੇ ਹੁਣ ਕੁਸ਼ਤਿਆਂ ਦੇ ਰਾਹੀਂ ਤਾਕਤ ਪੈਦਾ ਪਿਆ ਕਰਦਾ ਹੈ। ਕਬੀਰ ਕਹਿੰਦੇ ਨੇ ਹੁਣ ਪਾਣੀ ਨਹੀਂ ਤੇ ਪਾਲ ਕਿਹੜੀ ਗੱਲ ਦੀ। ਖੇਤੀ ਨਹੀਂ ਰਹੀ ਤੇ ਵਾੜ ਕਿਹੜੀ ਗੱਲ ਦੀ:-

**ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ।।**

ਇਹ ਰੋਗ ਅਗਰ ਸ਼ੁਰੂ ਹੋ ਗਿਆ ਹੈ ਤਾਂ ਜੀਵਨ ਭਰ ਇਹ ਰੋਜ਼ ਰੋਜ਼ ਵਧੇਗਾ, ਘਟੇਗਾ ਨਹੀਂ। ਫਿਰ ਇਕ ਬੜਾ ਪ੍ਰਬਲ ਸੱਚ, ਮਰਨਾ **ਹੈ**। ਜੀਵਨ ਦੇ ਵਿਚ ਬਾਕੀ ਕੁਛ ਮਿਲਣਾ ਹੈ ਕਿ ਨਹੀਂ, ਪੁੱਤਰ ਮਿਲਣੇ ਨੇ ਕਿ ਨਹੀਂ, ਪ੍ਰਭੁਤਾ ਮਿਲਣੀ ਹੈ ਕਿ ਨਹੀਂ, ਕੋਈ ਪਤਾ ਨਹੀਂ। ਚੰਗੀ-ਚੋਖੀ ਧਨ-ਸੰਪਦਾ ਮਿਲਣੀ ਹੈ

ਕਿ ਨਹੀ, ਕੋਈ ਪਤਾ ਨਹੀਂ। ਮਾਨ ਪ੍ਰਤਿਸ਼ਟਾ ਮਿਲਣੀ ਹੈ ਕਿ ਨਹੀਂ, ਕੋਈ ਪਤਾ ਨਹੀਂ। ਰਹਿਣ ਨੂੰ ਕੋਈ ਚੰਗਾ ਟਿਕਾਣਾ ਮਿਲਣਾ ਹੈ ਕਿ ਨਹੀਂ, ਕੋਈ ਪਤਾ ਨਹੀਂ। *ਪਰ ਇਕ ਗੱਲ ਬਿਲਕੁਲ ਨਿਸਚਿਤ ਹੈ ਬਾਕੀ ਕੁਛ ਵੀ ਨਿਸਚਿਤ ਨਹੀਂ, ਮਰਨਾ ਹੈ ਹੀ।* ਇਹ ਤੇ ਨਿਸਚਿਤ ਹੈ। ਬਾਕੀ ਕੁਛ ਮਿਲਣਾ ਹੈ ਕਿ ਨਹੀਂ, ਕੁਛ ਵੀ ਨਿਸਚਿਤ ਨਹੀਂ ਹੈ। ਇਹ ਨਿਸਚਿਤ ਹੈ, ਹੁਣ ਜਿਹੜਾ ਨਿਸਚਿਤ ਹੈ, ਉਸਨੂੰ ਭੁਲ ਜਾਈਏ ਅਤੇ ਜਿਹੜਾ ਅਨਿਸਚਿਤ ਹੈ ਉਸ ਦੀਆਂ ਯਾਦਾਂ ਵਿਚ ਰਹੀਏ। ਮਨੁਖ ਦੀ ਜ਼ਿੰਦਗੀ ਇਸ ਤਰ੍ਹਾਂ ਬਤੀਤ ਹੁੰਦੀ ਹੈ। ਜੋ ਅਨਿਸਚਿਤ ਹੈ ਸਾਰਾ ਦਿਨ ਉਸ ਦੀਆਂ ਯਾਦਾਂ ਵਿਚ ਬਤੀਤ ਹੁੰਦਾ ਹੈ ਔਰ ਜੋ ਨਿਸਚਿਤ ਹੈ ਸਾਰੀਆਂ ਯਾਦਾਂ ਉਸ ਨੂੰ ਭੁਲਾਉਣ ਵਾਸਤੇ। ਅਵਤਾਰਾਂ ਤੇ ਭਗਤਾਂ ਨੇ ਮੌਤ ਤੇ ਬੁਢੇਪੇ ਦਾ ਬਹੁਤਾਤ ਵਿਚ ਜ਼ਿਕਰ ਕਿਉਂ ਕੀਤਾ ਹੈ, ਇਹ ਦੋ ਤਿੰਨ ਨੁਕਤੇ ਮੈਂ ਤੁਹਾਡੇ ਸਾਹਮਣੇ ਰੱਖਾਂ।

***ਪਹਿਲਾ ਪ੍ਰਬਲ ਨੁਸਖਾ।***

ਕਹਿੰਦੇ ਨੇ, ਕੰਮ ਉਹੀ ਢੰਗ ਨਾਲ ਸਿਰੇ ਚੜ੍ਹ ਸਕਦਾ ਹੈ, ਮਨੁਖ ਜਿਸ ਵਿਚ ਸਾਵਧਾਨ ਹੋਵੇ, ਸੁਚੇਤ ਹੋਵੇ। ਜਿਤਨਾ ਅਚੇਤ ਹੋਵੇਗਾ, ਕੰਮ ਬਿਗੜੇਗਾ। ਜਿਤਨਾ ਅਚੇਤ ਹੋਵੇਗਾ, ਭੁਲ ਜਾਵੇਗਾ। ਅਚੇਤ ਮਨੁਖ ਤੇ ਸ਼ਾਇਦ ਆਪਣੇ ਘਰ ਤਕ ਵੀ ਨ ਪਹੁੰਚੇ। ਬਹੁਤ ਹੀ ਤੀਖਣ ਵਿਚਾਰਾਂ ਦੇ ਵਿਚ ਉਲਝਿਆ ਹੋਇਆ ਮਨੁਖ, ਜਾ ਰਿਹਾ ਹੈ ਆਪਣੇ ਘਰ। ਪਰ ਅਚੇਤ ਹੈ ਤੇ ਵਿਚਾਰਾਂ ਵਿਚ ਉਲਝਿਆ ਹੋਇਆ ਹੈ। ਘਰ ਦੇ ਬੂਹੇ ਦੇ ਕੋਲੋਂ ਲੰਘ ਗਿਆ। ਘਰ ਦਾ ਦਰਵਾਜ਼ਾ ਨਹੀਂ ਦਿਖਾਈ ਦਿੱਤਾ। ਜਿਸ ਦਰਵਾਜ਼ੇ ਵਿਚੋਂ ਰੋਜ਼ ਜਾਂਦਾ ਹੈ, ਰੋਜ਼ ਆਉਂਦਾ ਹੈ, ਨਹੀਂ ਦਿਖਾਈ ਦਿੱਤਾ। ਅੱਖਾਂ ਵੀ ਖੁਲੀਆਂ ਨੇ, ਫਿਰ ਗੱਲ ਕੀ ਹੈ? ਅਚੇਤ ਚਲ ਰਿਹਾ ਹੈ, ਬੜੀ ਤੀਬਰ ਗਤੀ ਇਸ ਦੇ ਅੰਦਰ ਫੁਰਨਿਆਂ ਦੀ ਚਲ ਰਹੀ ਹੈ। ਸੌ ਪੰਜਾਹ ਫੁਟ ਜਦ ਅੱਗੇ ਗਿਆ, ਹਲਕਾ ਜਿਹਾ ਥੋੜਾ ਜਿਹਾ ਸਾਵਧਾਨ ਹੋਇਆ, ਤੇ ਖਿਆਲ ਆਇਆ, ਘਰ ਦਾ ਬੂਹਾ ਤੇ ਮੈਂ ਪਿੱਛੇ ਛੋੜ ਆਇਆ ਹਾਂ। ਜ਼ਰਾ ਹੋਰ ਸਾਵਧਾਨੀ ਨਾਲ ਵੇਖਦਾ ਹੈ ਤੇ ਕਹਿੰਦਾ ਹੈ ! ਲੈ, ਘਰ ਦਾ ਦਰਵਾਜ਼ਾ ਤਾਂ ਉਹ ਹੈ। ਮਨੁਖ ਸਾਵਧਾਨ ਨਾ ਹੋਵੇ ਤਾਂ ਜ਼ਮੀਨ ਦੇ ਉਤੇ ਜੋ ਬਣਿਆ ਹੋਇਆ ਘਰ ਹੈ, ਇਸਦਾ ਦਰਵਾਜ਼ਾ ਵੀ ਨਹੀਂ ਦਿਖਾਈ ਦਿੰਦਾ। ਅਸਲ ਵਿਚ ਪਰਮਾਤਮਾ ਦਾ ਦਰ ਉਦੋਂ ਦਿਖਾਈ ਦਿੰਦਾ ਹੈ, ਜਦ ਮਨੁਖ ਪੂਰਾ ਸਾਵਧਾਨ ਹੋਵੇ, ਉਂਝ ਨਹੀਂ। ਪੂਰੇ ਦਾ ਪੂਰਾ ਸਾਵਧਾਨ ਹੋਵੇ :--

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥**
**ਸਾਵਧਾਨ ਏਕਾਗਰ ਚੀਤ॥** (ਗਉੜੀ ਸੁਖਮਨੀ)

ਦੂਸਰਾ ਨੁਕਤਾ।

ਸਾਵਧਾਨੀ ਖਤਰਿਆਂ ਵਿਚ ਵਧਦੀ ਹੈ, ਉਂਝ ਨਹੀਂ ਵਧਦੀ। ਮਨੁਖ ਨੂੰ ਪਤਾ ਹੋਵੇ ਖ਼ਤਰਾ ਹੈ। ਜੈਸੇ ਜ਼ਮੀਨ ਦੇ ਉਪੱਰ ਅਸੀਂ ਚਲਦੇ ਹਾਂ ਬੇਖੌਫ਼ ਹੋ ਕੇ, ਇਸ ਵਾਸਤੇ ਚਲਦੇ ਹੋਏ ਸਾਵਧਾਨ ਵੀ ਨਹੀਂ ਹੁੰਦੇ। ਪਰ ਕੋਈ ਮਨੁਖ ਪਹਾੜ ਦੀ ਸ਼ਿਖਰ ਦੇ ਉਤੇ ਚੜ੍ਹ ਰਿਹਾ ਹੈ ਤੇ ਦੋਵੇਂ ਪਾਸੇ ਖਾਈਆਂ ਨੇ, ਪੂਰੀ ਸਾਵਧਾਨੀ ਨਾਲ ਚਲ ਰਿਹਾ ਹੈ। ਕਿਉਂ ? ਉਸਨੂੰ ਪਤਾ ਹੈ ਥੋੜਾ ਜਿਹਾ ਵੀ ਅਚੇਤ ਹੋਇਆ ਤਾਂ ਗਿਆ ਖਾਈ ਦੇ ਵਿਚ। ਮੈਂ ਉਨ੍ਹਾਂ ਕਾਰੀਗਰਾਂ ਬਾਰੇ ਪੜ੍ਹਿਆ ਹੈ, ਸੁਣਿਆ ਹੈ ਤੇ ਟੀ.ਵੀ. ਵਿਚ ਡਿਸਕਵਰੀ ਵਿਚ ਮੈਂ ਦੇਖਿਆ ਹੈ, ਇਕ ਐਸਾ ਦ੍ਰਿਸ਼ ਉਨ੍ਹਾਂ ਦੇ ਬਾਰੇ। ਜੋ ਚਾਰ ਚਾਰ ਸੌ ਫੁੱਟ ਉਚੀਆਂ ਬਿਲਡਿੰਗਾਂ ਵਿਚ ਕੰਮ ਕਰਦੇ ਨੇ, ਬੁਲੰਦੀਆਂ ਤੇ। ਹਜ਼ਾਰ ਹਜ਼ਾਰ ਫੁੱਟ ਉੱਚੇ ਪਹੁੰਚ ਕੇ, ਉਚੀਆਂ ਤੇ ਕੰਮ ਕਰਨਾ, ਖੌਫ ਨਾ ਪੈਦਾ ਹੋਵੇ ਖ਼ਤਰਾ ਨਾ ਪੈਦਾ ਹੋਵੇ ਅੰਦਰ। ਡਰਾਵਨੀਆਂ ਬਿਰਤੀਆਂ ਦਾ ਜਨਮ ਨਾ ਹੋਵੇ। ਐਸੇ ਲੋਗਾਂ ਨੂੰ ਪਹਿਲੇ ਟਰੇਨਿੰਗ ਦਿੱਤੀ ਜਾਂਦੀ ਹੈ। ਤਖ਼ਤਾ ਦਸ ਫੁੱਟ ਜ਼ਮੀਨ ਤੋਂ ਉੱਚਾ ਕਰਕੇ ਉਸ ਉਪੱਰ ਉਨ੍ਹਾਂ ਨੂੰ ਚਲਾਇਆ ਜਾਂਦਾ ਹੈ। ਫਿਰ ਵੀਹ ਫੁੱਟ ਉੱਚਾ ਕਰਕੇ, ਫਿਰ ਤੀਹ ਫੁੱਟ ਉੱਚਾ ਕਰਕੇ, ਫਿਰ ਚਾਲੀ ਫੁੱਟ ਉੱਚਾ ਕਰਕੇ, ਫਿਰ ਪੰਜਾਹ ਫੁੱਟ ਉੱਚਾ ਕਰਕੇ ਜੋ ਮੈਂ ਪੜ੍ਹਿਆ ਹੈ, ਜੈਸੇ ਜੈਸੇ ਉਚਾਈ ਵਧਦੀ ਜਾ ਰਹੀ ਹੈ। ਉਹ ਜਿਹੜਾ ਉਸਤਾਦ ਟਰੇਨਿੰਗ ਦਿੰਦਾ ਹੈ ਉਹ ਖ਼ਾਮੋਸ਼ ਹੁੰਦਾ ਜਾ ਰਿਹਾ ਹੈ, ਕੋਈ ਸੁਝਾਉ ਨਹੀਂ ਦਿੰਦਾ। ਪਰ ਦਸ ਫੁੱਟ ਤੇ ਜਿਹੜਾ ਤਖ਼ਤਾ ਹੈ ਬੜੇ ਸੁਝਾਉ ਦਿੰਦਾ ਹੈ। ਇਸ ਤਰ੍ਹਾਂ ਚਲਨਾ, ਪੈਰ ਇੰਝ ਰਖਣਾ, ਤਾਂ ਕਿ ਗਿਰ ਨਾ ਜਾਏ। ਵੀਹ ਫੁੱਟ, ਤੀਹ ਫੁੱਟ ਤਕ ਸੁਝਾਉ ਦਿੰਦਾ ਹੈ ਅੱਗੋਂ ਨਹੀਂ ਦਿੰਦਾ। ਅਗੋਂ ਚੁਪ ਹੋ ਜਾਂਦਾ ਹੈ। ਹੁਣ ਖਤਰਾ ਤਾਂ ਅੱਗੋਂ ਹੈ। ਦਸ ਫੁੱਟ ਤੋਂ ਗਿਰੇਗਾ ਤਾਂ ਮਾੜੀ ਮੋਟੀ ਖਰਾਸ਼ ਹੀ ਆਵੇਗੀ। ਵੀਹ ਤੀਹ ਫੁੱਟ ਤੋਂ ਵੀ ਗਿਰਿਆ ਤਾਂ ਹੋ ਸਕਦਾ ਹੈ ਬਚ ਜਾਏ। ਹੁਣ ਚਾਲੀ, ਪੰਜਾਹ, ਸੱਠ, ਸੱਤਰ ਫੁੱਟ ਤੋਂ ਗਿਰੇ ਤਾਂ ਚਕਨਾਚੂਰ ਹੋਵੇਗਾ। ਉਥੇ ਮਾਸਟਰ ਸੁਝਾਉ ਦੇਣਾ ਬੰਦ ਕਰ ਦਿੰਦੇ ਨੇ। ਖ਼ਾਮੋਸ਼ ਹੋ ਜਾਂਦੇ ਨੇ, ਚੁਪ ਕਰ ਜਾਂਦੇ ਨੇ। ਜਦ ਕਿ ਤਾਰਕਿਕ ਬੰਦਾ ਕਹੇਗਾ ਹੁਣ ਤੇ ਸੁਝਾਉ ਚਾਹੀਦਾ ਹੈ। ਹੁਣ ਤੇ ਬੰਦਾ ਖ਼ਤਰੇ ਵਿਚ ਹੈ। ਹੁਣ ਤੇ ਸੱਤਰ ਫੁੱਟ, ਅੱਸੀ ਫੁੱਟ, ਹੁਣ ਤੇ ਸੁਝਾਉ ਦੇਣੇ ਚਾਹੀਦੇ ਨੇ ਕਿਵੇਂ ਪੈਰ ਰਖੇ। ਸਾਵਧਾਨੀ ਨਾਲ ਚਲੇ। ਬਾਰ ਬਾਰ ਉਸ ਨੂੰ ਸੁਚੇਤ ਕਰਨਾ ਚਾਹੀਦਾ ਹੈ। ਪਰ ਮੇਰੇ ਪੜ੍ਹਨ ਤੇ ਸੁਣਨ ਵਿਚ ਆਇਆ ਹੈ, ਉਥੇ ਤੇ ਮਨੁਖ ਆਪੇ ਹੀ ਸੁਚੇਤ ਹੋ ਜਾਂਦਾ ਹੈ, ਕਿਉਂਕਿ ਉਥੇ ਤੇ ਖ਼ਤਰਾ ਹੈ। ਖ਼ਤਰਾ ਉਸਨੂੰ ਸੁਚੇਤ ਕਰ ਦਿੰਦਾ ਹੈ। ਉਥੇ ਸੁਝਾਉ ਦੇਣ ਦੀ ਲੋੜ ਨਹੀਂ। ਹੁਣ ਆਪੇ ਹੀ ਸਾਵਧਾਨ ਹੈ। ਉਸਨੂੰ

ਪਤਾ ਹੈ ਹੁਣ ਥੋੜਾ ਜਿਹਾ ਵੀ ਮੈਂ ਅਚੇਤ ਹੋਇਆ ਤੇ ਗਿਆ ਥੱਲੇ। ਦਸ ਫੁੱਟ ਤੇ ਜਦ ਚਲਦਾ ਹੈ, ਪੂਰਾ ਸਾਵਧਾਨ ਨਹੀਂ ਚਲਦਾ। ਉਸਨੂੰ ਪਤਾ ਹੈ ਚਲੋ ਗਿਰ ਵੀ ਗਏ ਤਾਂ ਕੋਈ ਗੱਲ ਨਹੀਂ। ਪਹਿਲੇ ਪਹਿਲੇ ਦਸ ਵੀਹ ਫੁੱਟ ਤੇ ਜਦ ਚਲਨਾ ਸਿਖਾਉਂਦੇ ਨੇ, ਥੱਲੇ ਬਾਕਾਇਦਾ ਗੱਦੇ ਵੀ ਲਾਏ ਹੁੰਦੇ ਹਨ ਤਾਂਕਿ ਗਿਰੇ ਤਾਂ ਚੋਟ ਵੀ ਨਾ ਲੱਗੇ। ਤੇ ਦਸ, ਵੀਹ ਫੁੱਟ ਤਾਂ ਮਨੁਖ ਅਚੇਤ ਚਲ ਸਕਦਾ ਹੈ। ਜਾਂ ਇੰਝ ਕਹੋ, ਅਚੇਤ ਚਲਦਾ ਹੈ ਕਿਉਂਕਿ ਖ਼ਤਰਾ ਹੀ ਨਹੀਂ, ਡਰ ਹੀ ਨਹੀਂ, ਖੌਫ ਹੀ ਨਹੀਂ ਹੈ। ਕਈ ਥਾਵਾਂ ਤੇ ਇਹ ਮਨੋਵਿਗਿਆਨਕ ਨੁਕਤਾ ਟਰੈਫਿਕ ਵਾਲੇ ਵੀ ਵਰਤਦੇ ਨੇ। ਕਿਧਰੇ ਮੋੜ ਤੇ ਕਿਧਰੇ ਲਹਾਈ ਤੇ, ਕਿਧਰੇ ਚੜ੍ਹਾਈ ਤੇ ਵੀ ਲਿਖ ਦੇਂਦੇ ਨੇ ? Danger (ਖ਼ਤਰਾ)। ਮਨੁਖ ਦੂਰੋਂ ਪੜ੍ਹ ਕੇ ਸਾਵਧਾਨ ਹੋ ਜਾਂਦਾ ਹੈ ਕਿ ਗੱਡੀ ਢੰਗ ਨਾਲ ਚਲਾਈਏ। ਭਾਵੇਂ ਖ਼ਤਰਾ ਤੇ ਕੁਝ ਵੀ ਨਹੀਂ, ਮੋੜ ਹੈ, ਲਹਾਈ ਹੈ, ਚੜ੍ਹਾਈ ਹੈ। ਰੋਜ਼ ਚਲਦਾ ਹੈ। ਜ਼ਰਾ ਇੱਥੇ ਸਾਵਧਾਨ ਹੋ ਜਾ।ਜਿਵੇਂ ਪਿੱਛੇ ਅਸਾਵਧਾਨੀ ਨਾਲ ਚਲਾਉਂਦਾ ਆਇਆ ਹੈ, ਅਚੇਤਪੁਣੇ ਨਾਲ ਚਲਾਉਂਦਾ ਆਇਆ ਹੈਂ। ਅਗਰ ਉਸ ਤਰ੍ਹਾਂ ਚਲੇ ਤਾਂ ਹੋ ਸਕਦਾ ਹੈ ਕੋਈ (accident) ਹੋ ਜਾਏ। ਲਿਖ ਦਿੱਤਾ ਜਾਂਦਾ ਹੈ (Danger) ਖ਼ਤਰਾ। ਉਸ ਨੂੰ ਪੜ੍ਹ ਕੇ ਮਨੁਖ ਸਾਵਧਾਨ ਹੋ ਜਾਂਦਾ ਹੈ। ਹੁਣ ਮਨੋਚਿੰਤਕ ਵੀ ਇਸ ਨਾਲ ਸਹਿਮਤ ਨੇ। ਮਹਾਂ-ਪੁਰਸ਼ ਤੇ ਅਵਤਾਰ ਤੇ ਇਸ ਨੁਕਤੇ ਨੂੰ ਆਦਿ ਕਾਲ ਤੋਂ ਹੀ ਅਪਨਾਉਂਦੇ ਆ ਰਹੇ ਨੇ । ਜਿੱਥੇ ਮਨੁਖ ਨੂੰ ਖ਼ਤਰਾ ਮਹਿਸੂਸ ਹੁੰਦਾ ਹੈ, ਡਰ ਮਹਿਸੂਸ ਹੁੰਦਾ ਹੈ, ਮਨੁਖ ਉਥੇ ਸਾਵਧਾਨ ਹੋ ਜਾਂਦਾ ਹੈ। ਜਿੱਥੇ ਖ਼ਤਰਾ ਨਹੀਂ, ਡਰ ਨਹੀਂ ਉਥੇ ਮਨੁਖ ਅਚੇਤ ਹੋ ਜਾਂਦਾ ਹੈ। ਅਸਾਵਧਾਨ ਹੋ ਜਾਂਦਾ ਹੈ। ਉਸਤਾਦ ਦਾ ਡਰ ਹੀ ਨਹੀਂ। ਅੱਜ ਸਕੂਲ ਤੇ ਕਾਲਜਾਂ ਵਿਚ ਡਰ ਨਹੀਂ ਰਹਿ ਗਿਆ। ਅੱਜ ਪੜ੍ਹਾਈ ਦਾ ਮਿਆਰ (standard) ਤੇ ਬਿਲਕੁਲ ਥੱਲੇ ਚਲਾ ਗਿਆ ਹੈ। ਅੱਜ ਕਿਸੇ ਹੱਦ ਤਕ ਮਾਂ ਬਾਪ ਦਾ ਡਰ ਵੀ ਬੱਚਿਆਂ ਤੇ ਨਹੀਂ ਰਹਿ ਗਿਆ। ਤੇ ਜੀਵਨ ਤੇ ਬੜਾ ਥੱਲੇ ਚਲਾ ਗਿਆ। ਮਨੁਖ ਸੁਚੇਤ ਹੋਵੇਗਾ ਕਿਧਰੇ ਮਾਂ ਬਾਪ ਦਾ ਡਰ, ਕਿਧਰੇ ਉਸਤਾਦ ਦਾ ਡਰ। ਪੂਰਨ ਤੌਰ ਤੇ ਸਾਵਧਾਨ ਹੋਵੇਗਾ ਤੇ ਪਰਮਾਤਮਾ ਦਾ ਡਰ, ਈਸ਼ਵਰ ਦਾ ਡਰ। ਭੈ ਮਨੁਖ ਨੂੰ ਸੁਚੇਤ ਕਰਦਾ ਹੈ, ਸਾਵਧਾਨ ਕਰਦਾ ਹੈ। ਕੋਈ ਵੀ ਕੰਮ ਸਿਰੇ ਚੜ੍ਹਾਉਣਾ ਹੋਵੇ ਸਾਵਧਾਨੀ ਤੋਂ ਬਿਨਾ ਸਿਰੇ ਨਹੀਂ ਚੜ੍ਹਦਾ। ਉਮੀਦ ਹੈ, ਇਹ ਜੋ ਦਲੀਲ ਮੈਂ ਤੁਹਾਡੇ ਸਾਹਮਣੇ ਰਖੀ ਹੈ ਪਕੜ ਵਿਚ ਆਈ ਹੋਵੇਗੀ। ਡਰ ਦੇ ਪਿੱਛੇ ਕੇਵਲ ਮੌਤ ਹੀ ਹੁੰਦੀ ਹੈ। ਡਰ ਮਨੁਖ ਨੂੰ ਰੋਕਦਾ ਹੈ ਕਿ ਮੈਂ ਅੱਗ ਵਿਚ ਹੱਥ ਨ ਪਾਵਾਂ। ਡਰ ਹੈ ਕਿਉਂ? ਹੱਥ ਜਲ ਜਾਏਗਾ। ਮੈਂ ਸੱਪ ਦੇ ਮੂੰਹ ਵਿਚ ਉਂਗਲਾਂ ਨਹੀਂ ਪਾਉਣੀਆਂ, ਕਟ

ਖਾਏਗਾ, ਮੌਤ ਹੋ ਜਾਏਗੀ। ਮੈਂ ਮਰ ਜਾਵਾਂਗਾ। ਜਿੱਥੇ ਜਿੱਥੇ ਵੀ ਔਰ ਜਿਸ ਤੋਂ ਮਨੁਖ ਦੇ ਅੰਦਰ ਮੌਤ ਦਾ ਭੈ ਹੁੰਦਾ ਹੈ ਉਥੇ ਸਾਵਧਾਨ ਹੋ ਜਾਂਦਾ ਹੈ। ਸੱਪ ਦੇ ਪ੍ਰਤੀ ਸਾਵਧਾਨ ਹੋ ਜਾਂਦਾ ਹੈ। ਅੱਗ ਦੇ ਪ੍ਰਤੀ ਸਾਵਧਾਨ ਹੋ ਜਾਂਦਾ ਹੈ। ਗਹਿਰੇ ਪਾਣੀਆਂ ਦੇ ਪ੍ਰਤੀ ਸਾਵਧਾਨ ਹੋ ਜਾਂਦਾ ਹੈ।

ਦਾਸ ਪਿਛੋਂ ਜਿਸ ਇਲਾਕੇ ਤੋਂ ਆਇਆ ਹੈ ਉਥੇ ਇਕ ਦਰਿਆ ਵਗਦਾ ਸੀ, ਉਸ ਨੂੰ ਟੋਚੀ ਕਹਿੰਦੇ ਸਨ। ਗੰਭੀਲਾ ਵੀ ਕਹਿੰਦੇ ਸਨ। ਫਿਰ ਕੋਈ ਅੱਧੇ ਮੀਲ ਤੇ ਦੂਸਰਾ ਦਰਿਆ ਸੀ ਖ਼ੁਰਮ। ਇਨ੍ਹਾਂ ਦੋ ਦਰਿਆਵਾਂ ਦੇ ਪਾਰ ਦੋ ਮੁਲਕ ਸਨ, ਈਰਾਨ ਅਤੇ ਅਫ਼ਗਾਨਿਸਤਾਨ। ਬਸ ਇਹ ਦੋ ਦਰਿਆ ਹੀ ਹਿੰਦੋਸਤਾਨ ਤੇ ਅਫ਼ਗਾਨਿਸਤਾਨ ਦੀ ਵੰਡ ਕਰਦੇ ਸਨ। ਅੱਠ ਮਹੀਨੇ ਦਰਿਆ ਗੰਭੀਲੇ ਵਿਚ ਪਾਣੀ ਇਕ ਫੁੱਟ ਤੋਂ ਜ਼ਿਆਦਾ ਨਹੀਂ ਹੁੰਦਾ ਸੀ। ਨੇੜੇ ਵਗਦਾ ਸੀ ਇਸ਼ਨਾਨ ਕਰਨ ਵੀ ਜਾਣਾ। ਰੋਜ਼ ਪਾਰ ਕਰ ਜਾਂਦੇ ਸੀ, ਲੰਘ ਜਾਣਾ। ਪਰ ਚਾਰ ਮਹੀਨੇ ਬਰਸਾਤਾਂ ਦੇ ਦਿਨਾਂ ਵਿਚ ਉਸ ਵਿਚ ਪਾਣੀ ਵੀਹ ਫੁੱਟ ਤੀਹ ਫੁੱਟ ਹੋ ਜਾਂਦਾ ਸੀ, ਬੜਾ ਗਹਿਰਾ। ਉਨ੍ਹਾਂ ਦਿਨਾਂ ਵਿਚ ਛੋਟੇ ਬੱਚੇ ਤੇ ਇਸ਼ਨਾਨ ਕਰਨ ਵੀ ਨਹੀਂ ਜਾਂਦੇ ਸਨ ਕਿ ਕਿਧਰੇ ਬਹਾਉ ਵਿਚ ਨ ਬਹਿ ਜਾਈਏ, ਡਰ। ਜੇ ਇਸ਼ਨਾਨ ਕਰਦੇ ਸਨ ਤਾਂ ਵੀ ਸਾਵਧਾਨੀ ਨਾਲ। ਜਦ ਇਕ ਫੁੱਟ ਪਾਣੀ ਹੋਵੇ ਕੋਈ ਸਾਵਧਾਨੀ ਨਹੀਂ। ਕੋਈ ਸੁਚੇਤਪੁਣਾ ਨਹੀਂ, ਬਸ ਅਚੇਤਪੁਣੇ ਵਿਚ ਹੀ ਲੰਘ ਜਾਂਦੇ ਸੀ। ਮੇਰਾ ਕਹਿਣ ਤੋਂ ਭਾਵ ਸਾਵਧਾਨੀ ਮਨੁਖ ਕਿੱਥੇ ਵਰਤਦਾ ਹੈ, ਜਿੱਥੇ ਖ਼ਤਰਾ ਹੈ। ਖ਼ਤਰਾ ਕੀ ਹੈ? ਮੌਤ। ਕਿਸੇ ਵੀ ਰੂਪ ਵਿਚ ਮੌਤ ਦਾ ਖ਼ਤਰਾ, ਜ਼ਿੰਦਗੀ ਨੂੰ ਖ਼ਤਰਾ। ਇਸ ਤੋਂ ਬਿਨਾਂ ਮਨੁਖ ਸਾਵਧਾਨ ਤੇ ਸੁਚੇਤ ਨਹੀਂ ਹੋ ਸਕਦਾ।

ਮੈਂ ਵਾਹਿਗੁਰੂ ਵਾਹਿਗੁਰੂ ਦਾ ਜਪ ਜਪਾਂ ਤੇ ਸੰਗਤ ਵਿਚ ਬੈਠਾਂ, ਕਥਾ ਕੀਰਤਨ ਸੁਣਾ। ਮੈਂ ਸਾਵਧਾਨ ਨਹੀਂ ਹੋ ਸਕਦਾ, ਜਦ ਤਕ ਮੈਨੂੰ ਖ਼ਤਰੇ ਦਾ ਬੋਧ ਨਾ ਹੋਵੇ। ਨਹੀਂ ਹੋ ਸਕਦਾ, ਕਿਤਨੇ ਉਪਦੇਸ਼ਕ, ਕਿਤਨੇ ਕਥਾ ਵਾਚਕ, ਕਿਤਨੇ ਗੁਣੀ ਜਨ, ਕਹਿੰਦੇ ਨੇ ਸਾਵਧਾਨ ਹੋਵੋ, ਮਨ ਇਕਾਗਰ ਕਰੋ। ਕਿਤਨੇ ਧੂੰਆਂ-ਧਾਰ ਸਮਾਗਮ, ਕਥਾ ਕਹਾਣੀਆਂ ਲੇਖ ਤੇ ਕਿਤਾਬਾਂ। ਕਿਤਨਾ ਫ਼ਲਸਫ਼ਾ ਘੋਟਿਆ ਜਾ ਰਿਹਾ ਹੈ ਪਰ ਹਰ ਸ਼ਹਿਰ ਦੇ ਵਿਚ ਬ੍ਰਹਮ-ਗਿਆਨੀ ਲਭਣੇ ਤੇ ਔਖੇ ਹੋ ਗਏ ਨੇ। ਰੋਜ਼ ਰੋਜ਼ ਤਾਦਾਦ ਘਟਦੀ ਜਾ ਰਹੀ ਹੈ। ਕਾਰਣ ? ਕੁਝ ਹਸਤੀਆਂ ਦੇ ਜੋ ਅਸੀਂ ਨਾਮ ਲੈਂਦੇ ਹਾਂ, ਬਾਬਾ ਅਤਰ ਸਿੰਘ, ਬਾਬਾ ਸੁੰਦਰ ਸਿੰਘ ਜੀ ਅਲੀ ਬੇਗ, ਅਕਾਲੀ ਕੌਰ ਸਿੰਘ ਜੀ ਕਸ਼ਮੀਰ ਵਾਲੇ, ਯਾਂ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ, ਜੋ ਅਸੀਂ ਨਾਮ ਲੈਂਦੇ ਹਾਂ। ਅੱਜ ਤੇ ਉਨ੍ਹਾਂ ਦਾ ਨਾਮ ਲੈ ਕੇ ਜਿਊਂਣ ਵਾਲੇ, ਬਥੇਰੇ ਹਨ, ਅਪਣੇ ਸਿਲਸਿਲੇ ਚਲਾਉਣ ਵਾਲੇ ਬਥੇਰੇ ਨੇ, ਪਰ ਉਨ੍ਹਾਂ ਵਰਗਾ ਤੇ ਕੋਈ ਨਹੀਂ। ਘਟਦਾ ਜਾ ਰਿਹਾ ਹੈ ਸਿਲਸਲਾ ਰੋਜ਼ ਰੋਜ਼। ਕਾਰਣ ? ਰੋਜ਼ ਰੋਜ਼ ਮਨੁਖ

ਅਸਾਵਧਾਨ ਹੁੰਦਾ ਜਾ ਰਿਹਾ ਹੈ, ਅਚੇਤ ਹੁੰਦਾ ਜਾ ਰਿਹਾ ਹੈ ਭਾਵੇਂ ਸਕੂਲ ਨੇ, ਕਾਲਜ ਨੇ, ਯੂਨੀਵਰਸਿਟੀਆਂ ਨੇ, ਅਚੇਤਪੁਣਾ ਵੱਧ ਰਿਹਾ ਹੈ, ਘਟ ਨਹੀਂ ਰਿਹਾ। ਮਨੁਖ ਅਸਾਵਧਾਨ ਹੁੰਦਾ ਜਾ ਰਿਹਾ ਹੈ, ਨਿਰਭੈ ਹੁੰਦਾ ਜਾ ਰਿਹਾ ਹੈ। ਸੈਂਕੜੇ ਦਫ਼ਾ ਆਖੀ ਜਾਉ ਬਾਣੀ ਪੜ੍ਹੋ, ਸਾਵਧਾਨ ਹੋਕੇ, ਸੰਗਤ ਵਿਚ ਬੈਠ ਕੇ ਮਹਾਰਾਜ ਜੀ ਦੀਆਂ ਇਹ ਪੰਗਤੀਆਂ ਵੀ ਸੁਣਾਉ:-

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥**
**ਸਾਵਧਾਨ ਏਕਾਗਰ ਚੀਤ॥** (ਸੁਖਮਨੀ ਸਾਹਿਬ)

ਕਿਵੇਂ ਇਕਾਗਰ ਕਰੀਏ, ਕਿਵੇਂ ਸਾਵਧਾਨ ਕਰੀਏ। ਡਰ ਤੋਂ ਬਿਨਾਂ ਮਨੁਖ ਸਾਵਧਾਨ ਨਹੀਂ ਹੋ ਸਕਦਾ। ਹੁਣ ਪੰਗਤੀਆਂ ਆਪ ਪੜ੍ਹ ਲਵੋ :--

**ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥**
(ਸ੍ਰੀ ਗੁ. ਗ੍ਰੰ. ਸਾ.ਅੰਗ 788)

ਭੈ ਤੋਂ ਬਿਨਾਂ ਭਗਤੀ ਨਹੀਂ ਹੁੰਦੀ। ਹੁੰਦੀ ਹੀ ਨਹੀਂ ਤੋ ਭੈ ਕਿਸਦਾ, ਪਰਮਾਤਮਾ ਦਾ। ਉਸਦੀ ਸਮਝ ਕੋਈ ਨਹੀਂ। ਉਸਦਾ ਪਤਾ ਕੋਈ ਨਹੀਂ, ਉਹ ਦਿਖਾਈ ਨਹੀਂ ਦਿੰਦਾ। ਇਸ ਵਾਸਤੇ ਮਹਾਰਾਜ ਪਤਾ ਹੈ ਕੀ ਕਹਿੰਦੇ ਨੇ :-

**ਭੈ ਤੇ ਨਿਰਭਉ ਡਰਤਾ ਫਿਰੈ॥**
(ਸ੍ਰੀ ਗੁ. ਗ੍ਰੰ. ਸਾ.ਅੰਗ 900)

ਜਿਸ ਤੋਂ ਭੈ ਖਾਣਾ ਚਾਹੀਦਾ ਹੈ ਉਸ ਤੋਂ ਤੇ ਨਿਰਭਉ ਹੈ, ਬਸ ਬੰਦੇ ਦਾ ਭੈ ਹੈ, ਕਾਨੂੰਨ ਦਾ ਭੈ ਹੈ, ਬਾਕੀ ਭੈ ਕੋਈ ਨਹੀਂ। ਅਜੋਕਾ ਸਮਾਜ ਜੋ ਜੀਉ ਰਿਹਾ ਹੈ ਮਨੁੱਖਾਂ ਦੇ ਭੈ ਕਰਕੇ। ਮਨੁਖ, ਮਨੁਖ ਤੋਂ ਡਰਿਆ ਹੋਇਆ ਹੈ ਯਾ ਮਨੁਖ ਥੋੜਾ ਬਹੁਤ ਡਰ ਮਹਿਸੂਸ ਕਰਦਾ ਹੈ ਕਾਨੂੰਨ ਦਾ, ਬਹੁਤਾ ਨਹੀਂ, ਥੋੜਾ ਬਹੁਤ। ਸਮਰੱਥ ਤੇ ਸ਼ਕਤੀਸ਼ਾਲੀ ਮਨੁਖ ਜਿਸ ਦੇ ਸਾਹਮਣੇ ਆਮ ਬੰਦੇ ਤੇ ਕੰਮਜ਼ੋਰ ਨੇ, ਉਸ ਦੇ ਅੰਦਰ ਬੰਦਿਆਂ ਦਾ ਭੈ ਨਹੀਂ ਰਹਿ ਜਾਂਦਾ। ਸ਼ਕਤੀਸ਼ਾਲੀ ਤਾਕਤਵਰ ਮਨੁਖ ਜਿਸ ਦੇ ਸਾਹਮਣੇ ਕਾਨੂੰਨ ਦਾ ਭੈ ਵੀ ਨਹੀਂ ਰਹਿ ਜਾਂਦਾ, ਇਸ ਵਾਸਤੇ ਤਾਕਤਵਰ ਮਨੁਖ ਭਰਿਸ਼ਟ ਹੋ ਜਾਂਦੇ ਨੇ। ਚੋਰ ਹੋ ਜਾਂਦੇ ਨੇ, ਡਕੈਤ ਹੋ ਜਾਂਦੇ ਨੇ, ਦੁਰਾਚਾਰੀ ਹੋ ਜਾਂਦੇ ਨੇ, ਵਿਭਚਾਰੀ ਹੋ ਜਾਂਦੇ ਨੇ। ਉਨ੍ਹਾਂ ਦੀ ਤਾਕਤ, ਉਨ੍ਹਾਂ ਦੀ ਸ਼ਕਤੀ, ਇਸ ਸਭ ਕੁਝ ਨੂੰ ਢੱਕ ਦਿੰਦੀ ਹੈ। ਬੰਦੇ ਦਾ ਤੇ ਭੈ ਹੀ ਨਹੀਂ ਕਿਉਂਕਿ ਬੰਦੇ ਮੇਰੇ ਸਾਹਮਣੇ ਕੰਮਜ਼ੋਰ ਨੇ, ਮੇਰੇ ਕੋਲ ਤਾਕਤ ਹੈ। ਕਾਨੂੰਨ ਮੇਰੇ ਹੱਥਾਂ ਵਿਚ ਹੈ। ਇਹ ਦੋ ਭੈ, ਕਾਨੂੰਨ ਅਤੇ ਬੰਦੇ ਦਾ ਭੈ ਥੋੜਾ ਬਹੁਤ ਬੰਦੇ ਨੂੰ ਬੰਦਾ ਬਣਾ ਕੇ ਰਖਦੇ ਨੇ। ਬੰਦੇ ਦਾ ਭੈ ਨਹੀਂ ਤੇ ਮਨੁਖ ਦੇ ਅੰਦਰ ਬੰਦਾ-ਪਨ ਖ਼ਤਮ ਹੋ ਜਾਂਦਾ ਹੈ, ਕਾਨੂੰਨ ਦਾ ਭੈ ਨਹੀਂ ਤੇ ਬੰਦਾ ਬਣ ਕੇ ਰਹਿੰਦਾ ਹੀ ਨਹੀਂ,

ਵਿਸ਼ਈ ਹੋ ਜਾਂਦੇ ਨੇ ਬਹੁਤ ਸ਼ਕਤੀਸ਼ਾਲੀ ਤੇ ਤਾਕਤਵਰ ਮਨੁਖ, ਪਰ ਉਨ੍ਹਾਂ ਦੀ ਤਾਕਤ ਉਨ੍ਹਾਂ ਦੀ ਉਹ ਸਤਹ ਤਮਾਮ ਵਿਸ਼ਈ-ਪੁਣੇ ਨੂੰ ਢੱਕ ਦਿੰਦੀ ਹੈ।ਇਕੋ ਹੀ ਭੈ ਹੈ ਜਿਸ ਵਿਚ ਮਨੁਖ ਸਾਵਧਾਨ ਹੋ ਸਕਦਾ ਹੈ ਅਤੇ ਮਨੁਖ ਦੇ ਅੰਦਰ ਮਨੁੱਖਤਾ ਦਾ ਜਨਮ ਹੋ ਸਕਦਾ ਹੈ। ਉਹ ਹੈ ਮੌਤ ਦਾ ਭੈ ਜੋ ਮੇਰੀ ਮੌਤ ਹੋਣੀ ਹੈ। ਜੋ ਮੈਂ ਮਰਨਾ ਹੈ :--

**ਮਰਣਾ ਮੁਲਾ ਮਰਣਾ ....॥** (ਸ੍ਰੀ ਗੁ.ਗ੍ਰੰ.ਸਾ.ਅੰਗ 24)

ਇਸ ਵਾਸਤੇ ਸੰਤ ਜਨਾਂ ਨੇ, ਅਵਤਾਰਾਂ ਨੇ, ਭਗਤਾਂ ਨੇ ਬਾਰ ਬਾਰ ਮੌਤ ਦਾ ਜ਼ਿਕਰ ਕੀਤਾ ਹੈ ਅਤੇ ਅਕਸਰ ਮੌਤ ਤੋਂ ਪਹਿਲੇ ਬੁਢੇਪਾ। ਉਸ ਦੀ ਕੰਮਜ਼ੋਰੀ ਦਾ ਜ਼ਿਕਰ ਕੀਤਾ ਹੈ, ਮਜ਼ਬੂਰੀ ਦਾ ਜ਼ਿਕਰ ਕੀਤਾ ਹੈ, ਪੀੜਾ ਦਾ ਜ਼ਿਕਰ ਕੀਤਾ ਹੈ, ਦਰਦ ਦਾ ਜ਼ਿਕਰ ਕੀਤਾ ਹੈ, ਤਾਂਕਿ ਇਹ ਦਰਦ ਦਾ ਭੈ ਇਸ ਨੂੰ ਸਾਵਧਾਨ ਰਖੇ। ਭੈ ਦੇ ਬਿਨਾਂ ਮਨੁਖ ਸਾਵਧਾਨ ਨਹੀਂ ਹੁੰਦਾ। ਹੁੰਦਾ ਹੀ ਨਹੀਂ, ਕਤਈ ਨਹੀਂ। ਸਾਵਧਾਨੀ ਨਾਲ ਪਹਾੜਾਂ ਦੀ ਚੜ੍ਹਾਈ ਤੇ ਜਦ ਚੜ੍ਹਦਾ ਹੈ ਇਧਰ ਵੀ ਖਾਈ ਹੈ ਉਧਰ ਵੀ ਖਾਈ ਹੈ। ਬੜੀ ਸਾਵਧਾਨੀ ਨਾਲ ਚਲਦਾ ਹੈ। ਜ਼ਮੀਨ ਦੇ ਉਤੇ ਤੇ ਮਨੁੱਖ ਅਚੇਤ ਚਲਦਾ ਪਿਆ ਹੈ। ਕਿਉਂਕਿ ਗਿਰਨ ਦਾ ਡਰ ਹੀ ਨਹੀਂ। ਸਾਵਧਾਨੀ ਮਨੁਖ ਦੀ ਉਥੇ ਹੁੰਦੀ ਹੈ, ਜਿੱਥੇ ਭੈ ਹੋਵੇ, ਮੌਤ ਦਾ ਭੈ ਹੈ, ਬੁਢੇਪੇ ਦਾ ਭੈ ਹੈ। ਇਹ ਮਨੁਖ ਜੋ ਬਾਣੀ ਪੜ੍ਹੇਗਾ ਅਤੇ ਜਿਸ ਦੇ ਅੰਦਰ ਬੁਢੇਪੇ ਤੇ ਮੌਤ ਦਾ ਭੈ ਨਹੀਂ ਉਹ ਜੋ ਬਾਣੀ ਪੜ੍ਹੇਗਾ, ਦੋਹਾਂ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਜਿਵੇਂ ਜਨਮ ਤੇ ਮਰਣ ਵਿਚ ਅੰਤਰ ਹੈ, ਇਨ੍ਹਾਂ ਦੋ ਬਾਣੀ ਪੜ੍ਹਨ ਵਾਲਿਆਂ ਵਿਚ ਵੀ ਅੰਤਰ ਹੈ। ਇਕ ਦੇ ਸਾਹਮਣੇ ਬੁਢੇਪੇ ਦੀ ਮਜ਼ਬੂਰੀ ਹੈ, ਇਕ ਦੇ ਸਾਹਮਣੇ ਮੌਤ ਦਾ ਭੈ ਹੈ। ਇਹ ਜਪ ਕਰ ਰਿਹਾ ਹੈ, ਬਾਣੀ ਜਪ ਰਿਹਾ ਹੈ। ਇਕ ਦੇ ਸਾਹਮਣੇ ਨਹੀਂ ਹੈ, ਉਹ ਵੀ ਜਪ ਰਿਹਾ ਹੈ। ਇਕ ਬਿਲਕੁਲ ਅਚੇਤ ਹੈ, ਜ਼ਮੀਨ ਤੇ ਚਲ ਰਿਹਾ ਹੈ। ਇਕ ਸਾਵਧਾਨ ਹੋ ਗਿਆ ਹੈ, ਪਹਾੜੀਆਂ ਤੇ ਚੜ੍ਹ ਰਿਹਾ ਹੈ। ਸੁਰਤ ਉੱਚੀ ਉਠ ਰਹੀ ਹੈ। ਭੈ, ਡਰ, ਖ਼ਤਰਾ ਉਤਨੀ ਤਾਦਾਦ ਵਿਚ ਵੱਧ ਜਾਏਗਾ ਜਿਤਨੀ ਤਾਦਾਦ ਵਿਚ ਕਿਸੇ ਹਸਤੀ ਦੀ, ਵਸਤੂ ਦੀ ਅਹਿਮੀਅਤ ਵੱਧ ਜਾਏਗੀ, ਖ਼ਾਸੀਅਤ ਵੱਧ ਜਾਏ, ਗੁਣ ਵੱਧ ਜਾਏ। ਸੁਰਤ ਉਚੀ ਹੁੰਦੀ ਜਾ ਰਹੀ ਹੈ, ਖ਼ਤਰਾ ਵਧਦਾ ਜਾਏਗਾ। ਐਸੇ ਮਨੁਖ ਦੇ ਅੰਦਰ ਭੈ, ਮੌਤ ਦਾ ਭੈ, ਬੁਢੇਪੇ ਦਾ ਭੈ ਅਤੇ ਫਿਰ ਪਰਮਾਤਮਾ ਦਾ ਭੈ ਵਧਦਾ ਜਾਏਗਾ। ਸਾਵਧਾਨ ਹੁੰਦਾ ਜਾਏਗਾ, ਪਵਿੱਤਰ ਹੁੰਦਾ ਜਾਵੇਗਾ, ਨਿਰਮਲ ਹੁੰਦਾ ਜਾਏਗਾ। ਇਹ ਭੈ ਇਸਨੂੰ ਪਾਵਨ ਕਰੇਗਾ, ਇਹ ਭੈ ਇਸ ਨੂੰ ਪਵਿੱਤਰ ਕਰੇਗਾ। ਡਰ ਹੀ ਨਹੀਂ, ਭੈ ਹੀ ਨਹੀਂ, ਤੇ ਫਿਰ ਕੁਛ ਵੀ ਨਹੀਂ। ਅਗਰ ਮਨੁਖ ਦੇ ਅੰਦਰ ਥੋੜੀ ਬਹੁਤ ਮਨੁੱਖਤਾ ਦੀ ਅੰਸ ਹੈ ਤੇ ਸੰਸਾਰ ਚਲਦਾ ਪਿਆ ਹੈ। ਇਹ ਕਾਨੂੰਨ

ਦੇ ਭੈ ਨਾਲ ਜਾਂ ਬੰਦਿਆਂ ਦੇ ਭੈ ਨਾਲ। ਗੋਲਕ ਦੀ ਚੋਰੀ ਨਹੀਂ ਕਰਨੀ ਕਿਉਂਕਿ ਬੰਦੇ ਬੈਠੇ ਨੇ, ਫਿਰ ਕਾਨੂੰਨ ਵੀ ਹੈ। ਨਾ ਬੰਦਿਆਂ ਦਾ ਭੈ, ਨਾ ਕਾਨੂੰਨ ਦਾ ਭੈ, ਮੇਰੇ ਖਿਆਲ, ਕਿਸੇ ਮੰਦਰ ਮਸਜਿਦ ਗੁਰਦੁਆਰੇ ਦੀ ਗੋਲਕ ਸਾਬਤ ਨਹੀਂ ਰਹੇਗੀ। ਗੁਰੂ ਦੇ ਭੈ ਤੇ ਪ੍ਰਭੂ ਦੇ ਭੈ ਕਰਕੇ ਗੋਲਕਾਂ ਨਹੀਂ ਬਚਦੀਆਂ। ਬੰਦੇ ਦੇ ਭੈ ਕਰਕੇ, ਕਾਨੂੰਨ ਦੇ ਭੈ ਕਰਕੇ। ਗੁਰੂ ਦੇ ਭੈ ਤੇ ਪਰਮਾਤਮਾ ਦੇ ਭੈ ਕਰਕੇ ਇਹ ਦੁਕਾਨਾਂ ਦੇ ਤਾਲੇ ਸਾਬਤ ਨਹੀਂ ਰਹਿੰਦੇ। ਇਹ ਬੰਦੇ ਦਾ ਭੈ ਕਾਨੂੰਨ ਦਾ ਭੈ, ਤਾਲੇ ਨਹੀਂ ਟੁੱਟਦੇ। ਪੁਲਿਸ ਹੈ, ਹੱਥ-ਕੜੀਆਂ ਨੇ, ਜੇਲ ਹੈ, ਬੰਦਾ ਹੈ। ਇਸ ਵਾਸਤੇ ਰਾਤ ਨੂੰ ਦੁਕਾਨ ਨੂੰ ਤਾਲੇ ਮਾਰ ਕੇ ਆਉਂਦੇ ਹਾਂ, ਸਵੇਰੇ ਠੀਕ ਮਿਲਦੇ ਨੇ, ਤਾਲੇ ਲਗੇ ਹੋਏ ਨੇ। ਕਿਆ ਪਰਮਾਤਮਾ ਦੇ ਭੈ ਨੇ ਬਚਾ ਦਿੱਤੇ ਨੇ, ਸਾਡੀ ਦੁਕਾਨ ਨੂੰ ਬਚਾਇਆ ਹੈ। ਨਹੀਂ ਇਹ ਬੰਦੇ ਦਾ ਭੈ, ਕਾਨੂੰਨ ਦਾ ਭੈ, ਇਹ ਦੋਵੇਂ ਹਟ ਜਾਣ ਇਕ ਵੀ ਸਾਬਤ ਨਹੀਂ ਮਿਲੇਗੀ। ਸਾਰਿਆਂ ਦੇ ਤਾਲੇ ਟੁੱਟ ਜਾਣਗੇ। ਸਾਰਿਆਂ ਦਾ ਸਾਜੋ ਸਾਮਾਨ ਜੋ ਹੈ ਲੁੱਟਿਆ ਜਾਏਗਾ। ਥੋੜਾ ਬਹੁਤ ਮਨੁਖ ਜੋ ਅਪਣੇ ਹੱਥਾਂ ਨੂੰ ਪੈਰਾਂ ਨੂੰ ਆਪਣੇ ਜੀਵਨ ਨੂੰ ਅਸ਼ੁਭ ਕਰਮਾਂ ਤੋਂ ਰੋਕਦਾ ਹੈ, ਬੰਦੇ ਤੋਂ ਡਰਦਿਆਂ ਰੋਕਦਾ ਹੈ। ਕਾਨੂੰਨ ਤੋਂ ਡਰਦਾ ਹੋਇਆ, ਕਾਨੂੰਨ ਵਿਆਪਕ ਨਹੀਂ, ਬੰਦੇ ਦਾ ਭੈ ਵਿਆਪਕ ਨਹੀਂ ਇਸ ਵਾਸਤੇ ਮਨੁਖ ਦਾ ਇਹ ਸਾਵਧਾਨ ਹੋਣਾ, ਨਿਰਮਲ ਹੋਣਾ ਵੀ ਬਾਹਰੋਂ ਬਾਹਰੋਂ ਹੈ। ਉਪਰੋਂ ਉਪਰੋਂ ਹੈ, ਇਹ ਬਾਹਰੋਂ ਤੇ ਸ਼ਰੀਫ ਹੈ, ਅੰਦਰੋਂ ਚੋਰ ਹੈ। ਇਹ ਬਾਹਰੋਂ ਤੇ ਸ਼ਰੀਫ ਹੈ, ਅੰਦਰੋਂ ਡਕੈਤ ਹੈ। ਇਹ ਬਾਹਰੋਂ ਤੇ ਸ਼ਰੀਫ ਹੈ, ਅੰਦਰੋਂ ਪੂਰਾ ਦੁਰਾਚਾਰੀ ਹੈ। ਬੰਦੇ ਦੇ ਭੈ ਨੇ ਔਰ ਕਾਨੂੰਨ ਦੇ ਭੈ ਨੇ ਇਸਦੇ ਹੱਥਾਂ ਤੇ ਪੈਰਾਂ ਨੂੰ ਰੋਕਿਆ ਹੋਇਆ ਹੈ। ਇਸਦੇ ਮਨ ਨੂੰ ਨਹੀਂ ਰੋਕਿਆ ਹੋਇਆ, ਮਨ ਤੇ ਬੁਰਾ ਸੋਚੀ ਜਾਂਦਾ ਹੈ। ਪਰਮਾਤਮਾ ਦਾ ਭੈ ਮਨ ਦੇ ਵਿਚੋਂ ਵੀ ਬੁਰਾਈ ਕਢ ਦਿੰਦਾ ਹੈ :--

**ਮਨ ਅਪੁਨੇ ਤੇ ਬੁਰਾ ਮਿਟਾਨਾ॥**
**ਪੇਖੈ ਸਗਲ ਸ੍ਰਿਸਟਿ ਸਾਜਨਾ ॥**

(ਗਉੜੀ ਸੁਖਮਨੀ ਮ:5 ਅੰਗ 266)

ਬੁਰਾ ਸਾਰਾ ਹੀ ਮਿਟ ਜਾਂਦਾ ਹੈ, ਪਰਮਾਤਮਾ ਦਾ ਭੈ ਮਿਟਾ ਦਿੰਦਾ ਹੈ। ਸਾਰੇ ਹੀ ਸੱਜਣ ਦਿਖਾਈ ਦੇਣ ਲਗ ਪੈਂਦੇ ਨੇ। ਫਿਰ ਸੱਜਣ ਦੀ ਕੀਂ ਜੇਬ ਕਟਣੀ ਤੇ ਸੱਜਣ ਨੂੰ ਕੀ ਮਾਰਨਾ। ਸੱਜਣ ਨਾਲ ਕੀ ਧੋਖਾ ਕਰਨਾ ਤੇ ਸੱਜਣ ਨਾਲ ਕੀ ਛਲ ਕਪਟ ਕਰਨਾ। ਪਰਮਾਤਮਾ ਦਾ ਭੈ ਮਨ ਨੂੰ ਬਦਲਦਾ ਹੈ, ਮਨ ਨੂੰ ਰੋਕ ਦਿੰਦਾ ਹੈ, ਨਿਰਮਲ ਕਰ ਦਿੰਦਾ ਹੈ। ਕਾਨੂੰਨ ਤੇ ਬੰਦੇ ਦਾ ਭੈ ਸਿਰਫ ਹੱਥਾਂ ਨੂੰ ਰੋਕਦਾ ਹੈ। ਸਿਰਫ ਹੱਥਾਂ ਨੂੰ। ਹੱਥ ਰੁਕੇ ਹੋਏ ਨੇ, ਪੈਰ

ਰੁਕੇ ਹੋਏ ਨੇ, ਗ਼ਲਤ ਪਾਸੇ ਤੋਂ, ਗ਼ਲਤ ਕਰਮ ਤੋਂ, ਇਹ ਸਿਰਫ ਬੰਦੇ ਦਾ ਭੈ, ਕਾਨੂੰਨ ਦਾ ਭੈ। ਜਿਹੜੇ ਜਿਹੜੇ ਮਨੁਖ ਸਮਰੱਥ ਤੇ ਸ਼ਕਤੀਸ਼ਾਲੀ ਹੋ ਜਾਂਦੇ ਨੇ, ਕਾਨੂੰਨ ਬੇ-ਮਾਅਨੀ ਹੋ ਜਾਂਦਾ ਹੈ, ਬੰਦੇ ਉਨ੍ਹਾਂ ਦੇ ਸਾਹਮਣੇ ਸਾਰੇ ਕਮਜ਼ੋਰ ਹੋ ਜਾਂਦੇ ਨੇ ਉਹ ਪੱਕੇ ਵਿਸ਼ਈ ਹੋ ਜਾਂਦੇ ਨੇ। ਉਹ ਤੇ ਸਾਰਾ ਅਨਰਥ ਕਰਦੇ ਨੇ, ਨਾ ਕਾਨੂੰਨ ਉਨ੍ਹਾਂ ਨੂੰ ਪਕੜਦਾ ਹੈ, ਨਾ ਮਨੁਖ ਉਨ੍ਹਾਂ ਦਾ ਕੁਛ ਕਰ ਸਕਦਾ ਹੈ। ਐਸਾ ਤੇ ਕਈਆਂ ਨੂੰ ਮੈਂ ਕਹਿੰਦਿਆਂ ਵੀ ਸੁਣਿਆ ਹੈ। ਸਾਰਾ ਅਨਰਥ ਅਗਰ ਕਿਸੇ ਨਾਲ ਕਰ ਲਿਆ ਹੈ ਤਾਂ ਉਸਨੂੰ ਕਹਿੰਦੇ ਹਨ, ਤੂੰ ਜੋ ਕੁਝ ਕਰਨਾ ਹੈ ਕਰ ਲੈ। ਮੈਂ ਕੀਤਾ ਹੈ ਤੇਰੇ ਨਾਲ ਔਰ ਹੋਰ ਵੀ ਕਰਾਂਗਾ। ਇਹ ਧਮਕੀ ਦਿੱਤੀ ਏ, ਹੁਣ ਮੈਂ ਕੀ ਕਰ ਸਕਦਾ ਹਾਂ। ਮੈਂ ਕਿਹਾ ਤੇਰੇ ਨਾਲੋਂ ਤਾਕਤਵਰ ਹੋਵੇਗਾ, ਕਹਿੰਦੇ ਬਹੁਤ ਤਾਕਤਵਰ। ਜਿਸਦੇ ਸਾਹਮਣੇ ਮਨੁਖ ਕਮਜ਼ੋਰ ਹੋ ਜਾਏ ਤੇ ਜਿਸਦੇ ਸਾਹਮਣੇ ਕਾਨੂੰਨ ਵੀ ਕਮਜ਼ੋਰ ਹੋ ਜਾਏ, ਕੁਛ ਵੀ ਨਹੀਂ ਹੈ, ਉਹ ਮਨੁਖ ਤੇ ਵਿਸ਼ਈ ਹੋ ਜਾਏਗਾ। ਮਨੁਖ, ਥੋੜਾ ਬਹੁਤ ਅਗਰ ਮਨੁਖ ਹੈ, ਤੋ ਕਾਨੂੰਨ ਦਾ ਡਰਿਆ ਹੋਇਆ, ਬੰਦੇ ਦਾ ਡਰਿਆ ਹੋਇਆ ਹੈ। ਪਰਮਾਤਮਾ ਦਾ ਭੈ ਤੇ ਉਸਨੂੰ ਦੇਵਤਾ ਬਣਾ ਦਿੰਦਾ ਹੈ। ਫਰਿਸ਼ਤਾ ਬਣਾ ਦਿੰਦਾ ਹੈ, ਉਸਦੇ ਮਨ ਨੂੰ ਨਿਰਮਲ ਕਰ ਦਿੰਦਾ ਹੈ। ਉਸਦੇ ਮਨ ਨੂੰ ਪਾਵਨ ਕਰ ਦਿੰਦਾ ਹੈ। ਉਹ ਕੋਈ ਅਨਰਥ ਨਹੀਂ ਕਰਦਾ। ਭੈ ਸਾਵਧਾਨ ਕਰਦਾ ਹੈ, ਸੁਚੇਤ ਕਰਦਾ ਹੈ। ਚਲੋ ਪਰਮਾਤਮਾ ਦੀ ਸਮਝ ਕੋਈ ਨਹੀਂ ਪਰਮਾਤਮਾ ਦਾ ਪਤਾ ਕੋਈ ਨਹੀਂ, ਅਜੇ ਇਤਨਾ ਗਿਆਨ ਨਹੀਂ ਹੈ। ਇਸਨੂੰ ਪਰਮਾਤਮਾ ਦੇ ਮਾਰਗ ਤੇ ਕਿਵੇਂ ਚਲਾਈਏ। ਭਗਤ ਅਵਤਾਰ ਕਹਿੰਦੇ ਨੇ, ਬੁਢੇਪੇ ਨੂੰ ਚੇਤੇ ਕਰ। ਮੌਤ ਨੂੰ ਚੇਤੇ ਕਰ :--

**ਪਹਿਲਾ ਮਰਣੁ ਕਬੂਲਿ . . . .॥**

(ਸ੍ਰੀ ਗੁ. ਗ੍ਰੰ. ਸਾ.ਅੰਗ 1102)

ਮੈਂ ਉਨ੍ਹਾਂ ਮਿੱਤਰਾਂ ਨੂੰ ਜਿਨ੍ਹਾਂ ਨੇ ਮੇਰੇ ਤੇ ਤਰਕ ਖੜੀ ਕੀਤੀ ਸੀ, ਮੈਂ ਉਨ੍ਹਾਂ ਨੂੰ ਸਿਰਫ ਦੋ ਦਿਨ ਦਾ ਕਿਹਾ ਸੀ ਕਿ ਦੋ ਦਿਨ ਆ ਕੇ ਸੁਣਨਾ। ਦਿੱਲੀ ਦੀ ਗੱਲ ਹੈ। ਫਿਰ ਭਾਵੇਂ ਮੈਂ ਰਿਹਾ 17 ਦਿਨ ਸੀ, ਉਨ੍ਹਾਂ ਨੇ ਸਤਾਰਾਂ ਦਿਨ ਨਾਗਾ ਨਹੀਂ ਪਾਇਆ। ਫਿਰ ਮੈਂ ਸੋਚਿਆ ਇਹ ਆਉਂਦੇ ਰੋਜ਼ ਪਏ ਨੇ ਫਿਰ ਮੈਂ ਪਰਕਣ ਵੀ ਨਹੀਂ ਬਦਲਿਆ। ਮੈਂ ਕਿਹਾ ਇਹੀ ਠੀਕ ਹੈ। ਔਰ ਵਾਕਈ ਕਹਿਣ ਲੱਗੇ ਲੋੜ ਹੈ ਇਸਦੀ। ਜਿਸ ਢੰਗ ਨਾਲ ਗੁਰਬਾਣੀ ਵਿਆਖਿਆ ਕਰਦੀ ਹੈ, ਕਹਿੰਦੀ ਹੈ, ਲੋੜ ਹੈ, ਨਹੀਂ ਤੇ ਮਨੁਖ ਜੰਗਲੀ ਹੋ ਜਾਏਗਾ, ਮਨੁਖ ਤੇ ਜਾਨਵਰ ਹੋ ਜਾਏਗਾ। ਮਨੁਖ ਤੇ ਪਸ਼ੂ ਹੋ ਜਾਏਗਾ। ਸ਼ੇਰ ਨੂੰ, ਸੱਪ ਨੂੰ, ਕੋਈ ਕਾਨੂੰਨ ਦਾ ਡਰ

ਨਹੀਂ ਹੈ, ਕੋਈ ਸਮਾਜ ਦਾ ਡਰ ਨਹੀਂ ਹੈ। ਜਿਹੜਾ ਵੀ ਉਸਦੇ ਸਾਹਮਣੇ ਆਏ ਡੰਗ ਮਾਰ ਕੇ ਖ਼ਤਮ ਕਰ ਦੇਣਾ ਹੈ। ਕੋਈ ਡਰ ਨਹੀਂ ਹੈ ਉਸ ਨੂੰ ਸਮਾਜ ਦਾ ਤੇ ਕਾਨੂੰਨ ਦਾ। ਜਿਹੜਾ ਵੀ ਉਸਦੇ ਸਾਹਮਣੇ ਆ ਜਾਏ, ਚੀਰ ਫ਼ਾੜ ਕੇ ਖਾ ਜਾਣਾ ਹੈ ਉਸਨੂੰ। ਗੱਲ ਖ਼ਤਮ। ਅਗਰ ਇਸ ਤਰ੍ਹਾਂ ਦਾ ਕਾਨੂੰਨ ਦਾ ਤੇ ਬੰਦੇ ਦਾ ਡਰ, ਬੰਦੇ ਦੇ ਸਾਹਮਣੇ ਨਾ ਹੋਵੇ, ਯਕੀਨ ਜਾਣੋ, ਇਕ ਸੱਪ ਦੇ ਅੰਦਰ ਤਾਂ ਇਤਨੀ ਜ਼ਹਿਰ ਹੁੰਦੀ ਹੈ, ਥੋੜ੍ਹੇ ਜਿਹਾਂ ਬੰਦਿਆਂ ਨੂੰ ਡੰਗ ਮਾਰੇਗਾ। ਮਨੁਖ ਦੇ ਅੰਦਰ ਤਾਂ ਇਤਨੀ ਜ਼ਹਿਰ ਹੈ ਸਾਰੇ ਸ਼ਹਿਰ ਦੇ ਬੰਦਿਆਂ ਨੂੰ ਡੰਗ ਮਾਰੇਗਾ। ਕਿਸੇ ਨੂੰ ਵੀ ਨਹੀਂ ਛੱਡੇਗਾ। ਮਨੁੱਖ ਅਗਰ ਥੋੜਾ ਬਹੁਤ ਮਨੁਖ ਹੈ ਤੇ ਕਾਨੂੰਨ ਦੇ ਭੈ ਦਾ ਮਾਰਿਆ ਹੋਇਆ, ਬੰਦੇ ਦੇ ਭੈ ਦਾ ਮਾਰਿਆ ਹੋਇਆ। ਇਹ ਹਲਕਾ ਜਿਹਾ, ਥੋੜਾ ਜਿਹਾ ਬਾਹਰੋਂ ਬੰਦਾ ਬਣਿਆ ਰਹਿੰਦਾ ਹੈ, ਕਾਨੂੰਨ ਦੇ ਡਰ ਕਰਕੇ ਪਰ ਪਰਮਾਤਮਾ ਦਾ ਡਰ ਤੇ ਇਸਨੂੰ ਫਰਿਸ਼ਤਾ ਬਣਾ ਦਿੰਦਾ ਹੈ। ਇਸਨੂੰ ਦੇਵਤਾ ਬਣਾ ਦਿੰਦਾ ਹੈ। ਪਰਮਾਤਮਾ ਦਾ ਭੈ ਤੇ ਪਰਮਾਤਮਾ ਵਰਗਾ ਹੀ ਬਣਾ ਦਿੰਦਾ ਹੈ। ਫਿਰ ਉਸ ਤੋਂ ਕੁਛ ਬੁਰਾ ਨਹੀਂ ਹੁੰਦਾ :--

**ਇਸ ਤੇ ਹੋਇ ਸੁ ਨਾਹੀ ਬੁਰਾ।।**

(ਸੁਖਮਨੀ ਸਾਹਿਬ ਅੰਗ 294)

ਉਸ ਤੋਂ ਤੇ ਕੁਛ ਅਨਰਥ ਹੁੰਦਾ ਹੀ ਨਹੀਂ। ਹੁਣ ਅਗਲੀ ਗੱਲ, ਇਕ ਬੱਚਾ ਤੇ ਅਚੇਤ ਹੈ। ਲੇਕਿਨ ਐਸਾ ਪੜ੍ਹਨ ਵਿਚ ਆਉਂਦਾ ਹੈ, ਬਹੁਤ ਸਾਰੇ ਗ੍ਰੰਥਾਂ ਵਿਚ ਜ਼ਿਕਰ ਹੈ ਕਿ ਕੁਛ ਇਕ ਦਾ ਜਨਮ, ਉਹ ਜਨਮ ਦੇ ਸਮੇਂ ਹੀ ਬੁੱਢੇ ਸਨ, ਐਸਾ ਕਹਿੰਦੇ ਹਨ। ਇਕ ਨੌਂ ਗਜ਼ ਦੀ ਕਬਰ ਹੈ ਅਫ਼ਗਾਨਿਸਤਾਨ ਦੇ ਵਿਚ, ਜਲਾਲਾਬਾਦ ਵਿਚੰ। ਉਥੇ ਮੈਨੂੰ ਦਿਖਾਈ ਸੀ ਕੁਛ ਕਾਬਲੀ ਸਿੰਘਾਂ ਨੇ। ਕਹਿਣ ਲਗੇ 9 ਗਜ਼ ਦਾ ਸੀ ਹੁਣ ਪਤਾ ਨਹੀਂ ਇਸ ਦੇ ਪਿਛੇ ਮਿਥ ਕੀ ਹੈ। ਮਿਥਿਹਾਸ ਕੀ ਏ। ਪਰ ਇਕ ਗੱਲ ਉਨ੍ਹਾਂ ਨੇ ਮੈਨੂੰ ਜਿਹੜੀ ਕਹੀ ਬਈ ਅਫ਼ਗਾਨਿਸਤਾਨ ਵਿਚ ਇਹ ਗੱਲ ਮਸ਼ਹੂਰ ਹੈ ਕਿ ਇਹ ਬੁੱਢਾ ਹੀ ਪੈਦਾ ਹੋਇਆ। ਇਹ ਕਬਰ ਪ੍ਰਤੀਕ ਹੈ। ਇਹ ਵੱਡਾ ਹੀ ਜੰਮਿਆ ਸੀ। ਇਹ ਬੁੱਢਾ ਹੀ ਪੈਦਾ ਹੋਇਆ ਸੀ। ਇਕ ਉਹ। ਦੂਸਰਾ ਮੇਰੇ ਪੜ੍ਹਨ ਵਿਚ ਜੋ ਆਇਆ। ਸਤਾਰਾਂ ਸਫਿਆਂ ਦੀ ਇਕ ਛੋਟੀ ਜਿਹੀ ਕਿਤਾਬ ਹੈ, ਚੀਨ ਦੇ ਇਕ ਸੰਤ ਦੀ 'ਲਾਊਤਸੇ' ਦੀ। ਕਹਿੰਦੇ ਨੇ ਇਹ ਬੁੱਢਾ ਪੈਦਾ ਹੋਇਆ ਸੀ। ਅਫ਼ਗਾਨਿਸਤਾਨ ਦੀ ਇਹ ਘਟਨਾ ਤੇ ਇਹ ਕਿਤਾਬ ਇਸਨੂੰ ਪੜ੍ਹ ਕੇ ਫਿਰ ਮੈਂ ਆਪਣੇ ਢੰਗ ਨਾਲ ਸੋਚਿਆ, ਬਈ ਇਕ ਤੇ ਲਿਖਤ ਮੌਜੂਦ ਹੈ ਕਿ ਇਹ ਬੁੱਢਾ ਪੈਦਾ ਹੋਇਆ ਸੀ, ਇਕ ਕਹਾਵਤ ਪ੍ਰਚਲਤ ਹੈ ਅਫ਼ਗਾਨਿਸਤਾਨ ਵਿਚ ਕਿ ਇਹ ਬੁੱਢਾ ਪੈਦਾ ਹੋਇਆ ਸੀ। ਜਦ ਕਿ ਇਸ

ਤਰ੍ਹਾਂ ਹੁੰਦਾ ਨਹੀਂ ਹੈ। ਬਨਸਪਤੀ ਦੇ ਛੋਟੇ ਛੋਟੇ ਬੂਟੇ ਪੈਦਾ ਹੁੰਦੇ ਨੇ। ਇਹੀ ਬੂਟੇ ਇਕ ਦਿਨ ਜਾ ਕੇ ਵੱਡੇ ਦਰਖ਼ਤ ਤੇ ਬਿਰਧ ਅਵਸਥਾ ਧਾਰਣ ਕਰਦੇ ਨੇ। ਮਨੁਖ ਬੱਚੇ ਦੀ ਤਰ੍ਹਾਂ ਪੈਦਾ ਹੁੰਦਾ ਹੈ। ਪਸ਼ੂ ਬੱਚਿਆਂ ਦੀ ਤਰ੍ਹਾਂ ਪੈਦਾ ਹੁੰਦੇ ਨੇ। ਪੰਛੀਆਂ ਦੇ ਬੱਚੇ ਅੰਡਿਆਂ ਚੋਂ ਛੋਟੇ ਮਾਸੂਮ ਬੱਚਿਆਂ ਦੀ ਤਰ੍ਹਾਂ ਪਰਗਟ ਹੁੰਦੇ ਨੇ। ਕੁਦਰਤ ਪ੍ਰਕਿਰਤੀ ਹਰ ਇਕ ਨੂੰ ਬੱਚੇ ਦੀ ਤਰ੍ਹਾਂ ਪੈਦਾ ਕਰਦੀ ਹੈ, ਬੁੱਢੇ ਦੀ ਤਰ੍ਹਾਂ ਨਹੀਂ। ਚਾਹੇ ਪੰਛੀਆਂ ਦੇ ਬੱਚੇ ਨੇ, ਚਾਹੇ ਪਸ਼ੂਆਂ ਦੇ ਬੱਚੇ ਨੇ, ਬੁੱਢੇ ਕੋਈ ਨਹੀਂ ਜੰਮਦੇ। ਫਿਰ ਇਕ ਪੰਗਤੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ, ਉਸਨੂੰ ਪੜ੍ਹ ਕੇ ਉਸ ਕਬਰ ਦਾ ਰਾਜ਼ ਮੇਰੇ ਤੇ ਖੁਲਿਆ। ਉਸ ਪੰਗਤੀ ਨੂੰ ਪੜ੍ਹ ਕੇ ਤੇ ਸਮਝ ਕੇ, ਲਾਊਤਸੇ ਬਾਰੇ ਗੱਲ ਮੈਨੂੰ ਸਮਝ ਆਈ ਜੋ ਚੀਨ ਵਿਚ ਇਹ ਗੱਲ ਪ੍ਰਚਲਤ ਹੈ, ਇਹ ਬੁੱਢਾ ਪੈਦਾ ਹੋਇਆ ਹੈ।

**ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1407)

ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀ ਮਹਿਮਾ ਗਾਇਨ ਕਰਦੇ ਹੋਏ ਭੱਟ ਕਹਿੰਦੇ ਨੇ ਹੇ ਗੁਰੂ ਅਰਜਨ ਦੇਵ ਜੀ ! ਮਹਾਰਾਜ, ਤੁਸੀਂ ਤੇ ਜੰਮਦਿਆਂ ਹੀ ਬ੍ਰਹਮ ਗਿਆਨੀ ਹੋ। ਤੁਸੀਂ ਤੇ ਜੰਮਦਿਆਂ ਹੀ ਬ੍ਰਹਮ ਨੂੰ ਪਹਿਚਾਨਿਆ। ਤੁਸੀਂ ਤੇ ਜਨਮ ਤੋਂ ਹੀ ਬ੍ਰਹਮ ਨਾਲ ਜੁੜੇ ਹੋਏ ਹੋ।

ਤੁਸੀਂ ਤੇ ਜਨਮ ਤੋਂ ਹੀ ਬ੍ਰਹਮ-ਗਿਆਨੀ ਹੋ। ਤੁਸੀਂ ਤੇ ਜਨਮ ਤੋਂ ਹੀ ਈਸ਼ਵਰ ਨਾਲ ਜੁੜੇ ਹੋਏ ਹੋ। *ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥* ਤੁਹਾਡੇ ਕੋਲ ਤਾਂ ਜਨਮ ਤੋਂ ਹੀ ਗੁਰੂ ਦੀ ਮਤ ਹੈ। ਤੁਸੀਂ ਤੇ ਜਨਮ ਤੋਂ ਬ੍ਰਹਮ-ਲੀਨ ਹੋ। ਤੁਸੀਂ ਤੇ ਜਨਮ ਤੋਂ ਹੀ ਪ੍ਰਭੂ ਨਾਲ ਜੁੜੇ ਹੋਏ ਹੋ। ਪ੍ਰਭੂ ਦਾ ਰੂਪ ਹੋ। ਫਿਰ ਉਸ ਕਬਰ ਦਾ ਰਾਜ ਖੁਲਿਆ, ਸ਼ਾਇਦ ਇਹ ਵੀ ਜਨਮ ਤੋਂ ਸੰਤ ਹੋਣ। ਤਨ ਤੇ ਬਚਿਆਂ ਦੀ ਤਰ੍ਹਾਂ ਪੈਦਾ ਹੁੰਦਾ ਹੈ। ਪ੍ਰਕਿਰਤੀ ਦੇ ਇਸ ਨਿਯਮ ਨੂੰ ਕੋਈ ਤੋੜ ਨਹੀਂ ਸਕਦਾ, ਪਰ ਇਸ ਬੱਚੇ ਦੇ ਅੰਦਰ ਜਿਹੜਾ ਮਨ ਹੋਵੇਗਾ ਉਹ ਬਜ਼ੁਰਗਾਂ ਵਾਲਾ ਹੋਵੇਗਾ। ਭਾਵ ਬੜਾ ਗਿਆਨ ਹੋਵੇਗਾ। ਜੈਸੇ ਇਕ ਬੁੱਢੇ ਕੋਲ, ਉਮਰ ਦਾ ਬਹੁਤ ਵੱਡਾ ਗਿਆਨ ਹੁੰਦਾ ਹੈ। ਇਕ ਬੁੱਢੇ ਕੋਲ ਬਚਪਨ ਦਾ ਗਿਆਨ ਵੀ ਹੈ। ਜਵਾਨੀ ਦਾ ਗਿਆਨ ਵੀ ਹੈ। ਇਕ ਬੱਚੇ ਕੋਲ ਸਿਰਫ ਬਚਪਨ ਦਾ ਗਿਆਨ ਹੈ, ਜਵਾਨੀ ਦਾ ਨਹੀਂ। ਇਕ ਜਵਾਨ ਕੋਲ ਬਚਪਨ ਦਾ ਗਿਆਨ ਵੀ ਹੈ ਤੇ ਜਵਾਨੀ ਦਾ ਗਿਆਨ ਵੀ ਹੈ। ਇਕ ਬੁੱਢੇ ਕੋਲ ਬਚਪਨ, ਜਵਾਨੀ ਅਤੇ ਬੁਢੇਪੇ ਤਿੰਨਾਂ ਦਾ ਗਿਆਨ ਹੈ। ਇਸ ਉਮਰ ਦੇ ਗਿਆਨ ਕਰਕੇ, ਉਮਰ ਦੇ ਉਤਾਰ ਚੜ੍ਹਾ ਉਸ ਨੇ ਬਹੁਤ ਦੇਖੇ ਨੇ। ਇਸ ਕਰਕੇ ਆਖਿਆ ਗਿਆ ਸੀ ਬੁੱਢੇ ਦਾ ਸਨਮਾਨ ਕਰੋ। ਬਿਰਧ ਦਾ ਸਨਮਾਨ ਕਰੋ। ਐ ਨੌਜਵਾਨ, ਐ ਬੱਚੇ ਆਮ

ਜ਼ਿੰਦਗੀ ਦੇ ਗਿਆਨ ਵਿਚ, ਤੇਰੇ ਨਾਲੋਂ ਇਹ ਬਿਰਧ ਅੱਗੇ ਹੈ। ਐਸੇ ਪੁਰਸ਼ ਦਾ ਤਨ ਤਾਂ ਬੱਚੇ ਦੀ ਤਰ੍ਹਾਂ ਪੈਦਾ ਹੋਇਆ ਹੈ। ਗੁਰੂ ਅਰਜੁਨ ਦੇਵ ਜੀ ਮਹਾਰਾਜ ਜੀ ਦਾ ਤਨ ਵੀ ਮਾਸੂਮ ਬੱਚੇ ਦੀ ਤਰ੍ਹਾਂ ਹੈ, ਪਰ ਮਨ ਤੇ ਬਜ਼ੁਰਗ ਹੈ। ਗੁਰੂ ਦੀ ਮਤਿ ਹੈ, ਬ੍ਰਹਮ-ਲੀਨ ਹੈ, ਪਰਮ ਆਨੰਦ ਹੈ, ਪਰਮ ਰਸ ਹੈ। ਕਦੇ ਕਦਾਈਂ ਕੋਈ ਬੁੱਢੇ ਦੀ ਤਰ੍ਹਾਂ ਪੈਦਾ ਹੁੰਦਾ ਹੈ। ਜੋ ਬੁੱਢੇ ਦੀ ਤਰ੍ਹਾਂ ਪੈਦਾ ਹੁੰਦਾ ਹੈ। ਯਕੀਨ ਜਾਣੋ ਉਸਦੀ ਜ਼ਿੰਦਗੀ ਵਿਚ ਕਦੇ ਬੁਢੇਪਾ ਆਉਂਦਾ ਹੀ ਨਹੀਂ। ਉਹ ਬੁਢੇਪੇ ਦੀ ਪੀੜਾ ਤੋਂ, ਮੌਤ ਦੀ ਪੀੜਾ ਤੋਂ ਅੱਗੇ ਲੰਘਿਆ ਹੁੰਦਾ ਹੈ :--

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**

(ਸ੍ਰੀ ਗੁ. ਗ੍ਰੰ. ਸਾ.ਅੰਗ 749)

ਜਨਮ, ਮਰਣ ਦੀ ਪੀੜਾ ਤੋਂ ਨਿਕਲਣ ਵਾਸਤੇ, ਬਚਣ ਵਾਸਤੇ, ਮੋਖਸ਼-ਗਤੀ ਹਾਸਲ ਕਰਨ ਵਾਸਤੇ, ਪਹਿਲੇ ਇਸ ਪੀੜਾ ਨੂੰ ਮੰਨਣਾ ਪਵੇਗਾ, ਮਨ ਦੇ ਵਿਚ ਰਖਣਾ ਪਵੇਗਾ। ਬੁਢੇਪੇ ਦੀ ਪੀੜਾ ਔਰ ਮੌਤ ਦੀ ਪੀੜਾ। ਬੁਢੇਪਾ ਜਦ ਆਉਂਦਾ ਹੈ ਤਨ ਦੇ ਸੁਹੱਪਣ ਨੂੰ ਬਦਲ ਕੇ ਰੱਖ ਦਿੰਦਾ ਹੈ। ਇਸ ਵਾਸਤੇ ਜਵਾਨ ਬੁੱਢੇ ਨਹੀਂ ਹੋਣਾ ਚਾਹੁੰਦੇ। ਬਿਰਧ ਅਵਸਥਾ ਜਦ ਆਉਂਦੀ ਏ। ਜਵਾਨੀ ਦੀ ਤਾਕਤ ਨੂੰ ਨਿਰਬਲਤਾ ਵਿਚ ਬਦਲ ਕੇ ਰਖ ਦਿੰਦੀ ਹੈ। ਜਵਾਨੀ ਦੀ ਅਰੋਗਤਾ ਨੂੰ ਰੋਗਾਂ ਵਿਚ ਬਦਲ ਕੇ ਰਖ ਦਿੰਦੀ ਹੈ। ਸਰੀਰ ਨੂੰ ਬਦਲਦਾ ਹੈ, ਬੁੱਢੇਪਾ। ਮੌਤ ਵੀ ਸਰੀਰ ਨੂੰ ਬਦਲ ਕੇ ਰਖ ਦਿੰਦੀ ਹੈ। ਖ਼ਾਕ ਕਰ ਦਿੰਦੀ ਹੈ, ਰਾਖ਼ ਕਰ ਦਿੰਦੀ ਹੈ। ਮੌਤ ਜਦ ਤਨ ਤੇ ਆਉਂਦੀ ਏ, ਰਾਖ਼ ਹੋ ਜਾਂਦਾ ਹੈ, ਖ਼ਾਕ ਹੋ ਜਾਂਦਾ ਹੈ। ਤਨ ਤੇ ਬਦਲ ਜਾਂਦਾ ਹੈ। ਤਨ ਤੇ ਜਦ ਬੁਢੇਪਾ ਆਉਂਦਾ ਹੈ, ਤਾਂ ਤਨ ਵੀ ਬਦਲ ਜਾਂਦਾ ਹੈ। ਸੁਹੱਪਣ ਚਲਾ ਜਾਂਦਾ ਹੈ। ਬਲ ਚਲਾ ਜਾਂਦਾ ਹੈ, ਸ਼ਕਤੀ ਚਲੀ ਜਾਂਦੀ ਹੈ, ਸਫੂਰਤੀ ਚਲੀ ਜਾਂਦੀ ਹੈ। ਬੁਢੇਪਾ ਤਨ ਨੂੰ ਬਦਲ ਕੇ ਰਖ ਦਿੰਦਾ ਹੈ। ਅਗਰ ਕਿਸੇ ਦਾ ਮਨ ਜਵਾਨ ਹੈ, ਤੇ ਬੱਚਾ ਹੈ, ਇਹ ਬੁਢੇਪਾ ਉਸ ਨੂੰ ਦਿਖਾਈ ਦਿੰਦਾ ਹੈ, ਬੁਢੇਪੇ ਨੂੰ ਮੰਨਦਾ ਹੈ। ਯਕੀਨ ਜਾਣੋ ਬੁਢੇਪੇ ਦਾ ਗਿਆਨ ਉਸਨੂੰ ਬਦਲ ਕੇ ਰਖ ਦੇਵੇਗਾ। ਜੈਸੇ ਬੁਢੇਪਾ ਤਨ ਤੇ ਆਉਂਦਾ ਹੈ ਅਤੇ ਤਨ ਨੂੰ ਬਦਲ ਕੇ ਰਖ ਦਿੰਦਾ ਹੈ। ਜਿਸਦਾ ਮਨ ਬੁੱਢੇਪੇ ਨੂੰ ਮੰਨ ਲਵੇ ਯਕੀਨ ਜਾਣੋ ਉਸ ਦਾ ਮਨ ਵੀ ਬਦਲ ਜਾਏਗਾ। ਮੌਤ ਤਨ ਨੂੰ ਖ਼ਾਕ ਕਰ ਦਿੰਦੀ ਹੈ, ਰਾਖ਼ ਕਰ ਦਿੰਦੀ ਹੈ ਅਤੇ ਜੇ ਕਿਧਰੇ ਮਨ ਮੌਤ ਤੋਂ ਪਹਿਲਾਂ ਹੀ ਮਰਨ ਨੂੰ ਮੰਨ ਲਵੇ, ਮਨ ਵੀ ਬਦਲ ਜਾਂਦਾ ਹੈ। ਮਨ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ। ਮਨ ਈਸ਼ਵਰ ਵਿਚ ਲੀਨ ਹੋ ਜਾਂਦਾ ਹੈ। ਈਸ਼ਵਰ ਦੇ ਗਿਆਨ ਕਰਕੇ ਕਿਸੇ ਦਾ ਮਨ ਈਸ਼ਵਰ ਨਾਲ ਨਹੀਂ ਜੁੜਦਾ, ਮੌਤ ਦੇ ਗਿਆਨ ਕਰਕੇ ਜੁੜਦਾ ਹੈ। ਈਸ਼ਵਰ

ਨਾਲ ਜੁੜ ਕੇ ਫਿਰ ਈਸ਼ਵਰ ਦਾ ਗਿਆਨ ਮਿਲਦਾ ਹੈ, ਉਂਝ ਨਹੀਂ ਮਿਲਦਾ। ਉਸੇ ਨੂੰ ਅਨੁਭਵੀ ਗਿਆਨ ਕਹਿੰਦੇ ਨੇ। ਬੁਢੇਪੇ ਦੇ ਗਿਆਨ ਕਰਕੇ ਮਨੁਖ ਈਸ਼ਵਰ ਦੇ ਮਾਰਗ ਤੇ ਚਲਦਾ ਹੈ। ਬਈ ਇਹ ਰੋਗ, ਇਹ ਪੀੜਾ, ਇਹ ਦਰਦ ਜਿਤਨੇ ਚਿਰ ਤਕ ਆਇਆ ਨਹੀਂ, ਮੈਂ ਪ੍ਰਭੂ ਤਕ ਪਹੁੰਚ ਜਾਵਾਂ। ਇਸ ਵਾਸਤੇ ਸੰਤ ਜਨਾਂ ਨੇ ਅਵਤਾਰਾਂ ਨੇ ਮਨੁਖ ਦੇ ਅੱਗੇ ਇਕ ਖ਼ਤਰਾ ਰਖਿਆ ਹੈ, ਬੁਢੇਪੇ ਦਾ ਅਤੇ ਮੌਤ ਦਾ। ਇਹ ਘਟਨਾ ਘਟੇ ਇਸ ਤੋਂ ਪਹਿਲਾਂ ਤੂੰ ਇਨ੍ਹਾਂ ਦੋਹਾਂ ਘਟਨਾਵਾਂ ਤੋਂ ਪਾਰ ਹੋ ਜਾ। ਅਗਰ ਵਾਕਈ ਕਿਸੇ ਦੀ ਸੁਰਤ ਤੇ ਸ਼ਬਦ ਇਕ ਹੋ ਗਿਆ ਹੈ। ਐਸੇ ਮਨੁਖ ਕੋਲ ਫਿਰ ਬੁਢੇਪੇ ਦੀ ਪੀੜਾ ਵੀ ਨਹੀਂ ਹੁੰਦੀ, ਮੌਤ ਦੀ ਪੀੜਾ ਵੀ ਨਹੀਂ ਹੁੰਦੀ। ਇਸੇ ਨੂੰ ਕਹਿ ਦਿਤਾ ਗਿਆ ਹੈ :--

**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾਂ ਅੰਤਰਿ ਸੁਰਤਿ ਗਿਆਨੁ॥**

(ਸ੍ਰੀ ਗੁ. ਗ੍ਰੰ. ਸਾ.ਅੰਗ 1418)

ਪਰ ਆਪ ਕਹੋਗੇ, ਬਿਰਧ ਅਵਸਥਾ ਵਿਚ ਤੇ ਗੁਰੂ ਅਮਰਦਾਸ ਜੀ ਦੇ ਦੰਦ ਵੀ ਨਹੀਂ ਰਹੇ ਸਨ। ਦਲੀਆ ਖਾਂਦੇ ਸਨ, ਠੋਸ ਭੋਜਨ ਨਹੀਂ ਖਾ ਸਕਦੇ ਸਨ। ਸੰਭਲ ਕੇ ਚਲਣਾ ਪੈਂਦਾ ਸੀ, ਬਿਰਧ ਅਵਸਥਾ। ਇਸਨੂੰ ਮੈਂ ਇੰਝ ਬਿਆਨ ਕਰਾਂ। ਅਵਸਥਾ ਬਿਰਧ ਹੋ ਗਈ ਹੈ, ਸੁਰਤ ਬਿਰਧ-ਪੁਣੇ ਤੋਂ ਅੱਗੇ ਚਲੀ ਗਈ ਹੈ। ਤਨ ਆਪਣੀ ਜੋ ਕਿਰਿਆ ਕਰਦਾ ਹੈ, ਕਰਦਾ ਰਹੇ। ਸੁਰਤ ਤਨ ਤੋਂ ਅੱਗੇ ਚਲੀ ਗਈ ਹੈ। ਧਿਆਨ ਤਨ ਤੋਂ ਉੱਚਾ ਉਠ ਗਿਆ ਹੈ। ਇਸਨੂੰ ਜਿਸ ਢੰਗ ਦੇ ਨਾਲ ਬਾਬੇ ਫ਼ਰੀਦ ਨੇ ਸਮਝਾਇਆ ਸੀ। ਤਰਕ ਖੜੀ ਕੀਤੀ ਸੀ ਕਿਸੇ ਨੇ ਫ਼ਰੀਦ ਦੇ ਅੱਗੋਂ, ਪਈ ਮਨਸੂਰ ਨੂੰ ਸੂਲੀ ਤੇ ਚਾੜ੍ਹਿਆ ਗਿਆ ਤੇ ਹਸਦਾ ਰਿਹਾ। ਈਸਾ ਨੂੰ ਸੂਲੀ ਤੇ ਚਾੜ੍ਹਿਆ ਗਿਆ ਤੇ ਹਸਦੇ ਰਹੇ। ਮੁਸਲਮਾਨ ਸੀ ਇਹੀ ਤਰਕ ਪੇਸ਼ ਕਰਨੀ ਸੀ, ਵਰਨਾ ਤੱਤੀ ਤਵੀ ਤੇ ਗੁਰੂ ਅਰਜੁਨ ਦੇਵ ਜੀ ਮੁਸਕਰਾਉਂਦੇ ਹੀ ਗਏ :--

**ਆਗਿਆ ਮਹਿ ਭੂਖ ਸੋਈ ਕਰਿ ਸੂਖਾ**
**ਸੋਗ ਹਰਖ ਨਹੀ ਜਾਨਿਓ।**
**ਜੋ ਜੋ ਹੁਕਮੁ ਭਇਓ ਸਾਹਿਬ ਕਾ**
**ਸੋ ਮਾਥੈ ਲੇ ਮਾਨਿਓ॥ ੩॥**

(ਸ੍ਰੀ ਗੁ. ਗ੍ਰੰ. ਸਾ.ਅੰਗ 1000)

ਘਰ ਵਿਚ ਬੈਠਾ ਹੈ, ਛਾਂ ਵਿਚ ਬੈਠਾ ਹੈ, ਸੁਖਾਂ ਵਿਚ ਬੈਠਾ ਹੈ। ਕਹਿੰਦਾ ਹੈ, ਮੈਂ ਤੇ ਗੁਰੂ ਦਾ ਹੁਕਮ ਮੰਨਦਾ ਹਾਂ ਪਰ ਬੈਠਾ ਹੋਵੇ ਪੀੜਾ ਵਿਚ, ਮੁਫ਼ਲਸੀ ਵਿਚ, ਕੰਮਜ਼ੋਰੀ ਵਿਚ, ਬਿਪਤਾ ਵਿਚ, ਦਰਦ ਵਿਚ, ਫਿਰ ਹੁਕਮ ਮੰਨ, ਫਿਰ ਪਤਾ ਚਲੇ। ਉਸ ਤਾਰਕਿਕ ਨੇ ਕਹਿ ਦਿੱਤਾ ਸੂਲੀ ਤੇ ਚੜ੍ਹਦਿਆਂ ਹੋਇਆਂ ਹਾਸਾ,

ਇਹ ਮੈਂ ਨਹੀਂ ਮੰਨਦਾ, ਕਿਉਂਕਿ ਸਰੀਰ ਦੀ ਪੀੜਾ ਹੁੰਦੀ ਹੈ। ਸੂਲੀ ਸਭ ਤੋਂ ਜ਼ਿਆਦਾ ਪੀੜਾ-ਦਾਇਕ ਹੈ।

ਫ਼ਰੀਦ ਨੇ ਜਿਸ ਢੰਗ ਨਾਲ ਸਮਝਾਇਆ ਸੀ। ਚੂੰਕਿ ਫ਼ਰੀਦ ਵੀ ਸੂਫੀ ਸੰਤ ਸਨ, ਮੁਸਲਮਾਨ ਉਨ੍ਹਾਂ ਕੋਲ ਜਦੋਂ ਜਾਂਦੇ ਸਨ ਆਪਣੇ ਢੰਗ ਨਾਲ ਨਜ਼ਰਾਨੇ ਪੇਸ਼ ਕਰਦੇ ਸਨ, ਹਿੰਦੂ ਜਾਂਦੇ ਸਨ, ਨਾਰੀਅਲ ਵੀ ਰਖ ਦਿੰਦੇ ਸਨ। ਨਾਰੀਅਲ ਅੱਗੇ ਰੱਖਣ ਦਾ ਮਤਲਬ ਹੈ ਅਸੀਂ ਸਿਰ ਭੇਟ ਕਰਦੇ ਹਾਂ। ਗੱਲ ਤੇ ਇਤਨੀ ਸੀ। ਸਿੰਧੂਰ ਉਤੇ ਲਾ ਲਉ ਕਿਉਂਕਿ ਕਟਣਾ ਹੈ ਖ਼ੂਨ ਤੇ ਉਤੋਂ ਨਿਕਲੇਗਾ। ਚਲੋ ਸਿਰ ਭੇਟ ਨਹੀਂ ਕਰ ਸਕਦੇ ਤਾਂ ਨਾਰੀਅਲ ਭੇਟ ਕਰਕੇ ਹੀ ਰਸਮ ਪੂਰੀ ਕਰੋ। ਗੱਲ ਤੇ ਇਤਨੀ ਸੀ। ਨਾਰੀਅਲ ਭੇਟ ਕੀਤਾ। ਤੇ ਕੁਛ ਪੱਕੇ ਨਾਰੀਅਲ ਪਏ ਸਨ ਅਤੇ ਕੁਛ ਕੱਚੇ ਸਨ, ਤਾਜ਼ੇ। ਜਿਸਨੇ ਇਹ ਤਰਕ ਪੇਸ਼ ਕੀਤੀ ਉਸਨੂੰ ਕਹਿੰਦੇ ਇਹ ਨਾਰੀਅਲ ਤੋੜ। ਪੱਕਾ ਨਾਰੀਅਲ ਸੀ, ਤੋੜ, ਲੇਕਿਨ ਯਾਦ ਰੱਖੀਂ ਅੰਦਰ ਦੀ ਗਿਰੀ ਨਹੀਂ ਟੁੱਟਣੀ ਚਾਹੀਦੀ। ਸਾਬਤ ਨਿਕਲਣੀ ਚਾਹੀਦੀ ਹੈ। ਪੂਰਾ ਸਾਬਤ ਖੋਪਾ ਨਿਕਲਣਾ ਚਾਹੀਦਾ ਹੈ। ਪੱਕਾ ਨਾਰੀਅਲ ਸੀ ਉਪਰੋਂ ਤੋੜਿਆ ਖੋਲ ਟੁੱਟ ਗਿਆ ਸਾਬਤ ਨਿਕਲ ਗਿਆ। ਦੂਜਾ ਦਿੱਤਾ ਜੋ ਕੱਚਾ ਸੀ, ਆਖਿਆ ਇਸਨੂੰ ਤੋੜ ਪਰ ਹੁਣ ਯਾਦ ਰੱਖੀਂ ਗਿਰੀ ਸਾਬਤ ਨਿਕਲਨੀ ਚਾਹੀਦੀ ਹੈ। ਗਿਰੀ ਨਹੀਂ ਟੁੱਟਣੀ ਚਾਹੀਦੀ। ਜੈਸੇ ਉਸਨੂੰ ਤੋੜਿਆ, ਗਿਰੀ ਤੇ ਟੁਕੜੇ ਟੁਕੜੇ ਹੋ ਗਈ। ਕਿਉਂਕਿ ਗਿਰੀ ਖ਼ੋਲ ਦੇ ਨਾਲ ਚੰਬੜੀ ਹੋਈ ਸੀ ਟੁਕੜੇ ਟੁਕੜੇ ਹੋ ਗਈ। ਫ਼ਰੀਦ ਕਹਿੰਦੇ ਨੇ ਉਹ ਗਿਰੀ ਟੁਕੜੇ ਟੁਕੜੇ ਕਿਉਂ ਨਹੀਂ ਹੋਈ। ਪਈ ਉਹ ਪੱਕੀ ਸੀ। ਉਸਨੇ ਖ਼ੋਲ ਨੂੰ ਛੋੜ ਦਿੱਤਾ ਸੀ, ਐਹ ਖ਼ੋਲ ਤੋੜਿਆ ਹੈ, ਗਿਰੀ ਨਹੀਂ ਟੁੱਟੀ। ਐਹ ਕਿਉਂ ਟੁੱਟ ਗਈ ਹੈ। ਇਹ ਗਿਰੀ ਕੱਚੀ ਸੀ, ਖ਼ੋਲ ਦੇ ਨਾਲ ਚੰਬੜੀ ਹੋਈ ਸੀ। ਖ਼ੋਲ ਨੂੰ ਤੋੜਿਆ ਹੈ ਤੇ ਟੁੱਟ ਗਈ ਹੈ। ਮਿੱਤਰਾ ਮਨਸੂਰ ਤੇ ਈਸਾ ਪੱਕੇ ਫ਼ਕੀਰ ਸਨ। ਉਨ੍ਹਾਂ ਦਾ ਮਨ ਅੰਦਰੋਂ ਪੱਕ ਗਿਆ ਸੀ। ਪੱਕੀ ਗਿਰੀ ਸੀ, ਸਰੀਰ ਨਾਲੋਂ ਸੰਬੰਧ ਟੁੱਟਿਆ ਹੋਇਆ ਸੀ। ਸਰੀਰ ਤੇ ਖ਼ੋਲ ਸੀ, ਸਰੀਰ ਦੇ ਟੁਕੜੇ ਟੁਕੜੇ ਕੀਤੇ ਗਏ, ਸੂਲੀ ਤੇ ਚਾੜ੍ਹਿਆ ਗਿਆ ਉਨ੍ਹਾਂ ਦੀ ਸਾਬਤ ਗਿਰੀ ਨੂੰ ਕੋਈ ਫ਼ਰਕ ਨਹੀਂ ਪਿਆ। ਉਨ੍ਹਾਂ ਦਾ ਮਨ ਸਾਬਤ ਰਿਹਾ। ਉਹ ਅੰਦਰੋਂ ਸਾਬਤ ਰਹੇ ਨੇ। ਜਿਹੜੇ ਜਿਹੜੇ ਮੌਤ ਦੇ ਭੈ ਨੂੰ, ਬੁਢੇਪੇ ਦੇ ਭੈ ਨੂੰ ਮੰਨ ਲੈਂਦੇ ਨੇ, ਕਿਸੇ ਹੱਦ ਤਕ ਸਾਧਨਾ ਵਿਚ ਸਾਵਧਾਨੀ ਆ ਜਾਂਦੀ ਹੈ। ਇਹ ਸਾਵਧਾਨੀ ਇਹ ਸੁਚੇਤ-ਪੁਣਾ ਮਨ ਨੂੰ ਬਾਣੀ ਨਾਲ ਜੋੜ ਦਿੰਦਾ ਹੈ ਤੇ ਬਾਣੀ ਨਾਲ ਜੁੜਦਿਆਂ ਮਨੁਖ ਪ੍ਰਭੂ ਨਾਲ ਜੁੜ ਜਾਂਦਾ ਹੈ, ਪਰਮਾਤਮਾ ਨਾਲ ਜੁੜ ਜਾਂਦਾ ਹੈ। ਆਤਮਾ ਦੇ ਤਲ ਤੇ ਪਹੁੰਚ ਜਾਂਦਾ ਹੈ। ਫਿਰ ਸਾਰੇ ਦੁੱਖ ਸੁਖ ਤੋਂ, ਸੰਸਾਰ ਦੇ ਸਾਰੇ ਅਨਰਥ ਤੋਂ ਉਸਦੀ ਸੁਰਤ ਉੱਚੀ ਉਠ ਜਾਂਦੀ ਹੈ। ਇਸ

ਵਾਸਤੇ ਸੰਤ ਜਨ, ਅਵਤਾਰੀ ਪੁਰਸ਼, ਭਗਤ ਜਨ ਬੁਢੇਪੇ ਦਾ ਭੈ, ਮੌਤ ਦਾ ਭੈ ਅੱਗੇ ਰਖਦੇ ਨੇ। ਮਨੁਖ ਨੂੰ ਸਾਵਧਾਨ ਕਰਨ ਵਾਸਤੇ ਮੌਤ ਤੋਂ ਇਲਾਵਾ ਹੋਰ ਕਿਹੜਾ ਭੈ? ਪਰਮਾਤਮਾ ਦਾ ਗਿਆਨ ਕੋਈ ਨਹੀਂ, ਪਰਮਾਤਮਾ ਦਾ ਪਤਾ ਕੋਈ ਨਹੀਂ। ਕਿਤਨਾ ਆਖੀਏ ਰਬ ਤੋਂ ਡਰੋ, ਰਬ ਤੋਂ ਡਰੋ, ਕੌਣ ਡਰਦਾ ਹੈ। ਮੈਂ ਦਿੱਲੀ ਵਿੱਚ ਇਤਿਹਾਸਕ ਅਸਥਾਨਾਂ ਵਿਚ ਵੀ ਦੇਖਿਆ, ਪਿੱਛੇ ਸ਼ੀਸ਼ੇ ਦੀ ਗੋਲਕ ਰੱਖੀ ਹੈ ਰਾਗੀਆਂ ਦੇ, ਪਤਾ ਕਿਉਂ, ਰਾਗੀਆਂ ਦੀ ਮਾਇਆ ਲੋਕੀਂ ਚੁੱਕ ਲੈਂਦੇ ਸਨ। ਪੰਜ ਦਾ ਨੋਟ ਰਖਣਾ ਸੌ ਦਾ ਚੁੱਕ ਲੈਣਾ। ਇਕ ਦਮੜਾ ਰਖਣਾ, ਵੀਹ ਰੁਪੈ ਚੁੱਕ ਲੈਣੇ। ਪ੍ਰਬੰਧਕਾਂ ਨੇ ਹੁਣ ਸ਼ੀਸ਼ੇ ਦੀ ਗੋਲਕ ਰੱਖੀ। ਬੰਗਲਾ ਸਾਹਿਬ ਵਿਚ ਮੈਂ ਪਹਿਲੀ ਦਫਾ ਦੇਖ ਕੇ ਹੈਰਾਨ ਹੋਇਆ। ਮੈਂ ਕਿਹਾ ਸ਼ੀਸ਼ੇ ਦੀ ਗੋਲਕ ਰਾਗੀਆਂ ਦੇ ਪਿੱਛੇ ਗੋਲਕ। ਇਹ ਤੇ ਗੁਰੂ ਦੇ ਅੱਗੇ ਹੁੰਦੀ ਏ। ਮਤਲਬ ਜਿੰਨ੍ਹਾਂ ਨੇ ਰਾਗੀਆਂ ਨੂੰ ਦੇਣਾ ਹੈ ਉਹ ਇਸ ਗੋਲਕ ਵਿਚ ਪਾਉ। ਬਾਅਦ ਵਿਚ ਸੇਵਾਦਾਰ ਕੱਢ ਕੇ ਰਾਗੀਆਂ ਨੂੰ ਦੇ ਦਿੰਦੇ ਹਨ। ਇਸ ਤਰ੍ਹਾਂ ਕਿਉਂ ਕੀਤਾ ਗਿਆ, ਕਹਿੰਦੇ ਸੱਠ ਫੀਸਦੀ ਨੋਟ ਤੇ ਲੋਕੀਂ ਚੁੱਕ ਕੇ ਲੈ ਜਾਂਦੇ ਸਨ। ਆਏ ਮੱਥਾ ਟੇਕਣ ਨੇ ਬੰਗਲਾ ਸਾਹਿਬ, ਦਰਸ਼ਨ ਕਰਨ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਜੀ ਦੇ ਤੇ ਕਰਦੇ ਕੀ ਨੇ, ਗੋਲਕ ਚੋਰੀ। ਅਜੇ ਗੁਰੂ ਦੀ ਗੋਲਕ ਵਿਚ ਉਨ੍ਹਾਂ ਦਾ ਹੱਥ ਨਹੀਂ ਜਾਂਦਾ, ਨਹੀਂ ਤੇ ਉਥੇ ਵੀ ਉਨ੍ਹਾਂ ਨੇ ਘਟ ਨਹੀਂ ਕਰਨੀ ਸੀ। ਕੌਣ ਗੁਰੂ ਦਾ ਭੈ ਮੰਨਦਾ ਹੈ ਤੇ ਕੌਣ ਪਰਮਾਤਮਾ ਦਾ ਭੈ ਮੰਨਦਾ ਹੈ। ਮਨੁਖ ਦੇ ਅੰਦਰ ਥੋੜੀ ਬਹੁਤ ਮਨੁੱਖਤਾ ਪੈਦਾ ਹੁੰਦੀ ਹੈ, ਬੁਢੇਪੇ ਦਾ ਭੈ ਤੇ ਮੌਤ ਦਾ ਭੈ ਕਰਕੇ। ਇਸ ਵਾਸਤੇ ਸੰਤ ਜਨ ਭਗਤ ਜਨ, ਅਵਤਾਰੀ ਪੁਰਸ਼ ਕਹਿੰਦੇ ਨੇ ਰਬ ਦੀ ਗੱਲ ਛਡ ਪਹਿਲੇ:-

**ਪਹਿਲਾ ਮਰਣੁ ਕਬੂਲਿ...॥**

(ਸ੍ਰੀ ਗੁ. ਗ੍ਰੰ. ਸਾ.ਅੰਗ 1102)

ਮੌਤ ਨੂੰ ਕਬੂਲ ਕਰੋ। ਇਸਨੂੰ ਚੇਤੇ ਰਖੋ। ਇਹ ਤੈਨੂੰ ਸਾਵਧਾਨ ਕਰੇਗਾ। ਇਸ ਨਾਲ ਤੇਰੀ ਸੁਰਤ ਜੁੜੇਗੀ। ਫਿਰ, ਜੋ ਸ਼ਬਦ ਨਾਲ ਜੁੜ ਗਿਆ, ਸ਼ਬਦ ਨੇ ਆਪੇ ਹੀ ਪਰਮਾਤਮਾ ਨਾਲ ਜੋੜ ਦੇਣਾ ਹੈ। ਆਪੇ ਹੀ ਪ੍ਰਕਾਸ਼ ਕਰ ਦੇਣਾ ਹੈ, ਆਪੇ ਹੀ ਚਾਨਣਾ ਕਰ ਦੇਣਾ ਹੈ। ਇਸ ਤਰ੍ਹਾਂ ਦੀ ਬੁਢੇਪੇ ਦੀ ਪੀੜਾ ਦਾ ਜੋ ਭਗਤ ਭੀਖਨ ਜੀ ਨੇ ਸੁਭਾਵਕ ਜ਼ਿਕਰ ਕੀਤਾ ਹੈ ਉਸ, ਦੇ ਅਖਰੀ ਅਰਥ:-

**ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ**
**ੴ ਸਤਿਗੁਰ ਪ੍ਰਸਾਦਿ॥**

ਇਹ ਬੋਲ ਭੀਖਨ ਜੀ ਦੇ ਨੇ। ਓਅੰਕਾਰ ਬ੍ਰਹਮ ਨਾਦ ਹੈ, ਬ੍ਰਹਮ ਦੀ ਧੁਨਿ ਹੈ। ਇਕ ਇਹੀ ਧੁਨੀ ਹੈ, ਦੂਜੀ ਨਹੀਂ। ਇਸੇ ਹੀ ਧੁਨ ਤੋਂ ਜਗਤ

ਬਣਿਆ ਹੈ। ਉਹ ਧੁਨ ਜਿਸ ਤੋਂ ਆਈ ਹੈ, ਉਹ ਸਤਿ ਸਰੂਪ ਹੈ ਔਰ ਉਸ ਤੋਂ ਹੀ ਚਾਨਣਾ ਆਉਂਦਾ ਹੈ, ਪ੍ਰਕਾਸ਼ ਆਉਂਦਾ ਹੈ, ਗਿਆਨ ਆਉਂਦਾ ਹੈ, ਗੁਰੂ ਹੈ ਔਰ ਪ੍ਰਸਾਦਿ ਹੈ, ਉਹ ਦਿਆਲੂ ਹੈ, ਕਿਰਪਾਲੂ ਹੈ, ਕਰੁਣਾਕਰ ਹੈ।

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥**

ਤਨ ਖੀਣ ਹੋ ਗਿਆ ਹੈ, ਕੰਮਜ਼ੋਰ ਹੋ ਗਿਆ ਹੈ, ਬਿਰਧ ਅਵਸਥਾ ਆ ਗਈ ਹੈ। ਕੇਸ ਦੁੱਧ ਦੀ ਤਰ੍ਹਾਂ ਚਿੱਟੇ ਹੋ ਗਏ ਨੇ ਤੇ ਰੋਕੀਏ ਤਾਂ ਵੀ ਅੱਖਾਂ ਦਾ ਪਾਣੀ ਵਗਦਾ ਹੈ। ਬਿਰਧ ਅਵਸਥਾ ਕਰਕੇ ਅੱਖਾਂ ਕੰਮਜ਼ੋਰ ਹੋਈਆਂ ਨੇ, ਪਾਣੀ ਵਗਦਾ ਹੈ। ਬਿਰਧ ਅਵਸਥਾ ਕਰਕੇ ਕੇਸ ਚਿੱਟੇ ਹੋ ਗਏ ਹਨ, ਦੁੱਧ ਵਰਗੇ। ਬਿਰਧ ਅਵਸਥਾ ਕਰਕੇ, ਸਰੀਰ ਕੰਮਜ਼ੋਰ ਹੋ ਗਿਆ ਹੈ, ਨਿਰਬਲ ਹੋ ਗਿਆ ਹੈ।

**ਰੂਧਾ ਕੰਠੁ ਸਬਦੁ ਨਹੀ ਉਚਰੈ**
**ਅਬ ਕਿਆ ਕਰਹਿ ਪਰਾਨੀ॥੧॥**

ਕਫ਼ ਕਰਕੇ ਯਾ ਦੰਦਾਂ ਦੇ ਟੁੱਟਣ ਕਰਕੇ ਯਾ ਬਿਰਧ ਅਵਸਥਾ ਕਰਕੇ ਕੰਠ ਤੇ ਹਰ ਵਕਤ ਰੁਧਾ ਰਹਿੰਦਾ ਹੈ, ਫਸਿਆ ਰਹਿੰਦਾ ਹੈ, ਸ਼ਬਦ ਵੀ ਸਹੀ ਨਹੀਂ ਨਿਕਲਦੇ। ਵਾਹਿਗੁਰੂ ਮੰਤਰ ਦਾ ਉਚਾਰਣ ਵੀ ਸ਼ੁੱਧ ਨਹੀਂ ਨਿਕਲਦਾ। ਬਾਣੀ ਦੇ ਬੋਲ ਵੀ ਸ਼ੁੱਧ ਨਹੀਂ ਨਿਕਲਦੇ। *ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥* ਇਸ ਨੂੰ ਗੁਰਬਾਣੀ ਇੰਝ ਵੀ ਕਹਿੰਦੀ ਹੈ:-

**ਜਬ ਲਗੁ ਬਿਕਲ ਭਈ ਨਹੀ ਬਾਨੀ॥**
**ਭਜਿ ਲੇਹਿ ਰੇ ਮਨ................... ॥**

ਬਿਕਲ ਕਹਿੰਦੇ ਨੇ, ਜਿੰਨੇ ਚਿਰ ਤਕ ਵਿੰਗੀ ਨਹੀਂ ਹੋਈ, ਪਿੰਗਲੀ ਨਹੀਂ ਹੋਈ। ਪੈਰ ਪਿੰਗਲੇ ਹੋ ਜਾਂਦੇ ਨੇ, ਹੱਥ ਟੁੰਡੇ ਹੋ ਜਾਂਦੇ ਨੇ। ਜ਼ੁਬਾਨ ਵੀ ਪਿੰਗਲੀ ਹੋ ਜਾਂਦੀ ਹੈ, ਜਦ ਸ਼ਬਦ ਲੜਖੜਾ ਕੇ ਬੋਲੇ, ਸਿੱਧਾ ਬੋਲ ਹੀ ਨਾ ਸਕੇ। ਤੇ ਬੋਲ ਤਾਂ ਪਿੰਗਲੇ ਹੋ ਗਏ, ਬੋਲ ਤਾਂ ਲੰਗੜੇ ਹੋ ਗਏ। ਇਸ ਕਰਕੇ ਸਤਿਗੁਰਾਂ ਦੀ ਬਾਣੀ ਕਹਿੰਦੀ ਹੈ ਜਿੰਨੀ ਦੇਰ ਤਕ ਤੇਰੀ ਜ਼ਬਾਨ ਪਿੰਗਲੀ ਨਹੀਂ ਹੋਈ, *ਭਜਿ ਲੇ ਰੇ ਮਨ ਸਾਰਿਗਪਾਨੀ॥* ਕੰਠ ਰੁਧਾ ਗਿਆ, ਸ਼ੁੱਧ ਸ਼ਬਦ ਨਿਕਲਦਾ ਨਹੀਂ, ਹੁਣ ਇਹ ਪ੍ਰਾਣੀ ਕੀ ਕਰੇ ।

**ਰਾਮ ਰਾਇ ਹੋਹਿ ਬੈਦ ਬਨਵਾਰੀ॥**

ਪਰ ਨਿਰਾਸ਼ ਹੋਣ ਦੀ ਲੋੜ ਨਹੀਂ:-

**ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥**

ਉਹ ਜੋ ਰਾਮ ਹੈ, ਉਹ ਜੋ ਰਾਜਾ ਹੈ, ਉਹ ਜੋ ਪਰਿ-ਪੂਰਨ ਪਰਮਾਤਮਾ

ਹੈ ਜੇ ਕਿਧਰੇ ਉਹ ਵੈਦ ਬਣ ਜਾਏ, ਉਹ ਕਣ ਕਣ ਵਿਚ ਰਮਿਆ ਹੋਇਆ। ਉਸਨੂੰ ਕੋਈ ਵੈਦ ਬਣਾ ਲਏ ਤੇ ਉਹ ਵੈਦ ਬਣ ਜਾਏ ਤੇ ਉਹ ਇਲਾਜ ਕਰੇ।

**ਅਪਨੇ ਸੰਤਹ ਲੇਹੁ ਉਬਾਰੀ॥੧॥ਰਹਾਉ॥**

ਹੇ ਪ੍ਰਭੂ ! ਤੂੰ ਵੈਦ ਬਣ ਜਾ, ਤੂੰ ਆਪਣੇ ਸੰਤਾਂ ਨੂੰ ਉਬਾਰ ਲੈ। ਭਾਵੇਂ ਬਿਰਧ ਅਵਸਥਾ ਹੋ ਗਈ ਹੈ ਉਨ੍ਹਾਂ ਦੀ, ਤਨ ਖੀਣ ਹੋ ਗਿਆ ਹੈ, ਭਾਵੇਂ ਕੰਠ ਰੁਧਾ ਗਿਆ ਹੈ, ਭਾਵੇਂ ਅੱਖਾਂ ਵਿਚੋਂ ਪਾਣੀ ਵਗਦਾ ਹੈ, ਪਰ ਜੇ ਕਿਧਰੇ ਤੂੰ ਵੈਦ ਬਣ ਜਾਏਂ ਤਾਂ ਮਸਲਾ ਹਲ ਹੋ ਸਕਦਾ ਹੈ। ਇਸ ਵਾਸਤੇ ਆਪਣੇ ਸੰਤਾਂ ਦਾ ਤੇ ਤੂੰ ਹੀ ਵੈਦ ਬਣ। ਇਸ ਮਸਲੇ ਨੂੰ ਹਲ ਕਰ। ਉਨ੍ਹਾਂ ਨੂੰ ਉਬਾਰ ਲੈ ਆਪਣੇ ਨਾਲ ਜੋੜ ਲੈ।

**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥**

ਬਿਰਧ ਅਵਸਥਾ ਵਿਚ ਅਕਸਰ ਸਿਰ ਭਾਰਾ ਰਹਿੰਦਾ ਹੈ। ਬੋਝਲ ਜਿਹਾ ਰਹਿੰਦਾ ਹੈ। ਭਾਰੇ-ਪਨ ਕਰਕੇ ਪਾਚਨ ਸ਼ਕਤੀ ਕਮਜ਼ੋਰ ਹੋ ਜਾਂਦੀ ਹੈ। ਸਿਰ ਵੀ ਭਾਰਾ ਰਹਿੰਦਾ ਹੈ। ਉਸਦੇ ਕਾਰਣ, ਸਰੀਰ ਵਿਚ ਜਲਨ ਵੀ ਹੁੰਦੀ ਹੈ, ਹਥੇਲੀਆਂ ਵਿਚ ਜਲਨ, ਪੈਰਾਂ ਵਿਚ ਜਲਨ। ਕਈ ਇਸ ਗੱਲ ਦੀ ਸ਼ਕਾਇਤ ਕਰਦੇ ਨੇ ਪਈ ਹੱਥਾਂ ਤੇ ਪੈਰਾਂ ਦੀਆਂ ਤਲੀਆਂ ਜਲਦੀਆਂ ਨੇ, ਬਹੁਤ ਜਲਦੀਆਂ ਨੇ, ਉਹ ਬਿਰਧ ਅਵਸਥਾ ਕਰਕੇ, ਅੰਦਰ ਜਿਹੜੀ ਜਠਰ ਅਗਨੀ ਹੈ, ਇਹ ਸਰੀਰ ਉਸ ਜਠਰ ਅਗਨੀ ਨੂੰ ਸਹਾਰ ਸਕੇ, ਸਰੀਰ ਵਿਚ ਇਤਨੀ ਸੱਤਿਆ ਨਹੀਂ ਹੁੰਦੀ ਤੇ ਹੱਥਾਂ ਵਿਚ ਪੈਰਾਂ ਵਿਚ ਜਲਨ ਮਹਿਸੂਸ ਹੁੰਦੀ ਹੈ। ਸਾਰੇ ਸਰੀਰ ਵਿਚ ਜਲਨ ਮਹਿਸੂਸ ਹੁੰਦੀ ਹੈ। ਜਿਸ ਕਾਰਣ ਕਰਕੇ ਹਿਰਦਾ ਦੁਖੀ ਰਹਿੰਦਾ ਹੈ। *ਕਰਕ ਕਰੇਜੇ ਮਾਹੀ॥* ਇਹ ਕੱਸਕ ਹਿਰਦੇ ਵਿਚ ਰਹਿੰਦੀ ਹੈ ਕਿ ਹੱਥ ਜਲ ਰਹੇ ਹਨ, ਪੈਰ ਜਲ ਰਹੇ ਹਨ, ਸਾਰੇ ਸਰੀਰ ਵਿਚ ਜਲਨ ਹੈ, ਮੱਥਾ ਭਾਰੀ ਹੈ :-

**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥**

ਐਸੀ ਪੀੜਾ, ਐਸੀ ਵੇਦਨਾ ਜਿਹੜੀ ਪੈਦਾ ਹੋ ਗਈ ਹੈ, ਹੁਣ ਸੰਸਾਰ ਵਿਚ ਕਿਸੇ ਵੈਦ ਕੋਲ, ਇਸਦੀ ਕੋਈ ਔਸ਼ਧੀ ਨਹੀਂ, ਜੋ ਬੁਢੇਪੇ ਦੀ ਪੀੜਾ ਦੂਰ ਹੋ ਜਾਏ। ਬਿਰਧ ਅਵਸਥਾ ਨੂੰ ਮਿਟਾ ਦੇਵੇ, ਕੋਈ ਕੁਸ਼ਤਾ, ਕੋਈ ਵਿਟਾਮਨ, ਕੋਈ ਇਸ ਤਰ੍ਹਾਂ ਦੀ ਔਸ਼ਧੀ ਨਹੀਂ ਹੈ, ਜੋ ਇਸ ਪੀੜਾ ਨੂੰ ਹਰ ਦੇਵੇ ·

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ।।**

ਹਰੀ ਦਾ ਨਾਮ ਇਕ ਐਸੀ ਔਸ਼ਧੀ ਹੈ, ਐਸਾ ਜਲ ਹੈ, ਐਸਾ ਨਿਰਮਲ ਹੈ, ਇਹ ਸਾਰੇ ਰੋਗਾਂ ਦੀ ਦਵਾਈ ਹੈ। ਬੁਢੇਪੇ ਦੇ ਰੋਗਾਂ ਦੀ ਵੀ ਦਵਾਈ ਹੈ:-

**ਗੁਰਮੁਖਿ ਬੁਢੇ ਕਦੇ ਨਾਹੀ।।**

ਉਹ ਬੁੱਢੇ ਨੂੰ ਵੀ ਸਾਵਧਾਨ ਕਰ ਦਿੰਦੀ ਹੈ। ਇਸ ਪੀੜਾ ਤੋਂ ਉਸ ਦੀ ਸੁਰਤ ਨੂੰ ਉੱਚਾ ਕਰ ਦਿੰਦੀ ਹੈ। ਹਰੀ ਦਾ ਨਾਮ ਹੀ ਇਕ ਐਸੀ ਔਸ਼ਧੀ ਹੈ, ਸਾਰੇ ਰੋਗਾਂ ਦੀ ਇਹ ਔਸ਼ਧੀ ਹੈ, ਅਤਿਅੰਤ ਨਿਰਮਲ ਇਹ ਜਲ ਧਾਰਾ ਹੈ। ਅੰਮ੍ਰਿਤ-ਮਈ ਪ੍ਰਭੂ ਦਾ ਨਾਮ, ਇਨ੍ਹਾਂ ਸਾਰੇ ਰੋਗਾਂ ਦੀ ਔਸ਼ਧੀ ਹੈ।

**ਗੁਰਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ।।੩।।੧।।**

ਭੀਖਨ ਜੀ ਕਹਿੰਦੇ ਨੇ ਗੁਰੂ ਦੀ ਕ੍ਰਿਪਾ ਦਾ ਸਦਕਾ ਮੈਂ ਇਹ ਗੱਲ ਕਹਿ ਰਿਹਾਂ। ਜਿਸਨੂੰ ਵੀ ਇਹ ਔਸ਼ਧੀ ਪ੍ਰਾਪਤ ਹੋ ਜਾਂਦੀ ਹੈ, ਉਹ ਬੁਢੇਪੇ ਤੋਂ ਮੁਕਤ ਹੋ ਜਾਂਦਾ ਹੈ। ਮੌਤ ਦੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਫਿਰ ਜਨਮ ਦੇ ਬੰਧਨ ਤੋਂ ਇਸ ਤਰ੍ਹਾਂ ਉਸਨੂੰ ਮੋਖਸ਼-ਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਮੂਲ ਗੱਲ, ਸਾਰਾ ਬੁਢੇਪੇ ਦਾ ਜ਼ਿਕਰ। ਮਨੁਖ ਦੀ ਸੁਰਤ ਚਲੇਗੀ, ਭੈ ਕਰਕੇ ਅਤੇ ਭੈ ਹਰ ਵਕਤ ਕੋਲ ਹੈ, ਬੁਢੇਪੇ ਦਾ ਤੇ ਮੌਤ ਦਾ। ਪਰਮਾਤਮਾ ਦੇ ਭੈ ਨੇ ਨਹੀਂ ਚਲਾਉਣਾ ਸਾਨੂੰ, ਕਿਉਂਕਿ ਪਰਮਾਤਮਾ ਦਾ ਗਿਆਨ ਨਹੀਂ ਹੈ, ਪਰਮਾਤਮਾ ਦੀ ਸਮਝ ਨਹੀਂ ਹੈ।

*ਬੁਢੇਪੇ ਦੇ ਗਿਆਨ ਨੇ ਅਤੇ ਮੌਤ ਦੇ ਗਿਆਨ ਨੇ ਹੀ*
*ਪਰਮਾਤਮਾ ਦਾ ਗਿਆਨ ਕਰਾ ਦੇਣਾ ਹੈ।*

ਪਰਮਾਤਮਾ ਦੇ ਨਾਲ ਜੋੜ ਦੇਣਾ ਹੈ। ਇਸ ਵਾਸਤੇ ਸੰਤ ਜਨ ਅਵਤਾਰੀ ਪੁਰਸ਼ ਮੌਤ ਤੇ ਬੁਢੇਪੇ ਦਾ ਭੈ ਬਾਰ ਬਾਰ ਮਨੁਖ ਦੇ ਸਾਹਮਣੇ ਰੱਖਦੇ ਨੇ ਕਿਉਂਕਿ ਭੈ ਤੋਂ ਬਿਨ੍ਹਾਂ ਮਨੁਖ ਸੁਚੇਤ ਤੇ ਸਾਵਧਾਨ ਨਹੀਂ ਹੁੰਦਾ।

